 ੴ ਸਤਿਗੁਰ ਪ੍ਰਸਾਦਿ ॥ 

ਉਤਮ ਸਲੋਕ ਸਾਧ ਕੇ ਬਚਨ ॥
ਅਮੁਲੀਕ ਲਾਲ ਏਹਿ ਰਤਨ ॥

# ਈਸ਼੍ਵਰਾਤਮਕ ਅਮੁਲਜ ਲਾਲ



-ਕ੍ਰਿਤ-


## ਸੰਤ ਈਸ਼ਰ ਸਿੰਘ ਜੀ ਮਹਾਰਾਜ

ਰਾੜਾ ਸਾਹਿਬ ਵਾਲੇ


"ਈਸ਼੍ਵਰਾਤਮਕ ਅਮੁਲਜ ਲਾਲ" ਦੇ ਸਿਰਲੇਖਾਂ ਤੱਕ ਆਸਾਨੀ ਨਾਲ ਪਹੁੰਚਣ ਲਈ ਲਿੰਕ (Hyper links)

# 1. ਮਾਨਸ ਜਨਮੁ ਦੁਲੰਭ ਹੈ

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥

(ਆਸਾ ਮਹਲਾ ੫ - ੧੨)

ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥

(ਗਉੜੀ ਮਹਲਾ ੯ - ੨੨੦)

ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ ॥੩੦॥

(੧੩੬੬)

ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥੩॥੭॥



(ਰਾਗੁ ਮਾਰੂ ਬਾਣੀ ਕਬੀਰ ਜੀਉ ਕੀ - ੧੧੦੪)

ਕਬੀਰ ਜਾ ਤੂੰ ਆਇਆ ਜਗਤ ਮੈਂ ਜਗ ਹਸੇ ਤੂੰ ਰੋਏ ।
ਪਰ- ਐਸੀ ਕਰਨੀ ਕਰ ਚਲੋ ਪਿਆਰੇ ਤੂੰ ਹੱਸੇਂ ਜਗ ਰੋਏ।

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ
॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥

(ਜਪੁਜੀ ਸਾਹਿਬ ਪੰਨਾ ੧)

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ

## 6-8-65

ਕੱਲ੍ਹ ੬-੮-੬੫ ਸੀ ਇਸ ਨਾਸਵੰਤ, ਬਦਲਣਹਾਰ ਦੇ ਦੁਖ ਰੂਪ ਸਰੀਰ ਦਾ ਪ੮ਵਾਂ ਸਾਲ ਖ਼ਤਮ ਹੋ ਕੇ ਪ੯ਵਾਂ ਸਾਲ ਸ਼ੁਰੂ ਹੋਇਆ ਹੈ ਪਰ ਮੇਰਾ (ਜੋ ਕਿ ਆਤਮਾ ਹਾਂ) ਨਾ ਜਨਮ ਹੈ ਅਰ ਨਾ ਹੀ ਮਰਨ ਹੈ ਅਰ ਨਾ ਹੀ ਉਮਰ ਹੈ।

ਜਿਤਨੀ ਦੇਰ ਤੱਕ ਭੁੱਲ ਕਰਕੇ ਅਗਿਆਨਵਸ ਮੈਂ ਅਪਨੇ ਆਪ ਨੂੰ ਬਜਾਏ ਆਤਮਾ ਦੇ ਸਰੀਰ ਮੰਨਦਾ ਰਿਹਾ ਉਤਨੀ ਦੇਰ ਤੱਕ ਅਤਿਅੰਤ ਮਨ ਅਸ਼ਾਂਤ ਅਰ ਦੁਖੀ ਰਿਹਾ। ਅਪਨੇ ਆਪ ਨੂੰ ਜੰਮਣ ਮਰਨ ਵਿੱਚ ਆਉਣ ਵਾਲਾ ਸਮਝਦਾ ਰਿਹਾ। ਪਰ ਜਦ ਤੋਂ ਗੁਰੂ ਦੀ ਮਿਹਰ ਦੁਆਰਾ ਅਪਨੇ ਅਸਲੀ ਸ੍ਵਰੂਪ ਨੂੰ ਜਾਣਿਆ ਹੈ ਉਸੀ ਵਕਤ ਤੋਂ ਹੀ ਦੇਹ ਦੇ ਸਾਰੇ ਧਰਮਾਂ ਤੋਂ ਨਿਆਰਾ ਅਰ ਪਰਮਾਨੰਦ, ਜਨਮ ਮਰਨ ਤੋਂ ਰਹਿਤ ਜਾਣ ਕੇ ਇਸ ਨਾਸੀ ਸਰੀਰ ਤੋਂ ਉੱਚਾ ਉੱਚਾ ਵਿਚਰਦਾ ਆ ਰਿਹਾ ਹਾਂ।

ਜਨਮ ਮਰਨ ਹੈ ਦੇਹ ਕੋ, ਭੂਖ ਪਿਆਸ ਹੈ ਪ੍ਰਾਣ।
ਤੂੰ ਸਾਖੀ ਸਹਿਜੇ ਅਚੱਲ, ਸ਼ੱਕ ਨਾ ਇਸਮੇਂ ਮਾਨ।

ਇਸ ਵਾਸਤੇ ਉਮਰ ਤਾਂ ਜਿਸਮ ਦੀ ਹੈ ਨਾ ਕਿ ਆਤਮਾ ਦੀ।

ਸ਼ਾਂਤੀ ਔਰ ਵਿਖੇਪਤਾ, ਦੋਨੋਂ ਮਨ ਕੇ ਧਰਮ।
ਤੂੰ ਸਾਖੀ ਸਹਿਜੇ ਅਚੱਲ, ਇਸਮੇਂ ਨਾਹੀਂ ਭਰਮ।



ਇਸ ਵਾਸਤੇ ਸ਼ਾਂਤੀ ਅਰ ਅਸ਼ਾਂਤੀ ਤਾਂ ਦੋਨੋਂ ਹੀ ਮਨ ਦੇ ਸੁਭਾਵ ਹਨ। ਆਤਮਾ ਤਾਂ ਦੋਨਾਂ ਦਾ ਦ੍ਰਿਸ਼ਟਾ ਹੈ। ਜਿਵੇਂ ਇੱਕ ਕਾਗਜ਼ ਪਰ ਦੋ ਤਸਵੀਰਾਂ ਹਨ। ਇਕ ਖੜ੍ਹੇ ਘੋੜੇ ਦੀ ਅਰ ਇੱਕ ਨੱਠੇ ਜਾਂਦੇ ਘੋੜੇ ਦੀ, ਪਰ ਕਾਗਜ਼ ਤਾਂ ਦੋਨਾਂ ਦਾ ਸਾਖੀ ਹੈ। ਇਸੀ ਤਰ੍ਹਾਂ ਆਤਮਾ ਤਾਂ ਸਦਾ ਹੀ ਅਚਲ ਹੈ। ਇਕਾਗਰਤਾ ਅਰ ਵਿਖਸ਼ੇਪਤਾ ਤਾਂ ਦੋਨੋਂ ਮਨ ਦੇ ਸੁਭਾਵ ਹਨ। ਅਪਨਾ ਆਪ ਹੈ ਆਤਮਾ।

ਜਿਸ ਦਾ ਸ੍ਵਰੂਪ ਹੀ ਨਿਰਵਿਕਲਪ ਅਰ ਸਮਾਧ ਰੂਪ ਹੈ। ਅਰ ਦੇਹ ਤੋਂ ਨਿਆਰਾ ਹੈ (ਵਿਦੇਹ ਹੈ)

# 2. ਪਰਮ ਪੁਰਸ਼ਾਰਥ

ਮਾਨੁਖ ਸਰੀਰ ਵਿਚ ਆ ਕੇ ਜੀਵ ਆਤਮਾ ਨੂੰ ਸੇਵਾ, ਭਗਤੀ ਤੇ ਗਿਆਨ ਦ੍ਵਾਰਾ ਆਪੇ ਦੀ ਪਛਾਣ ਕਰਕੇ ਅਰ ਆਤਮ ਇਸਥਿਤੀ ਕਰਕੇ ਪਰਮ ਸੁਖੀ ਹੋਣ ਦਾ ਸੁਨਹਿਰੀ ਮੌਕਾ ਹੈ। ਸਰੀਰ ਦੇ ਹੁੰਦਿਆਂ ਜੀਵਨ ਮੁਕਤੀ ਦਾ ਆਨੰਦ ਲੈਣਾ ਅਰ ਦੂਸਰੇ ਅਧਿਕਾਰੀ ਜਨਾਂ ਨੂੰ ਆਤਮ ਸੂਝ ਦੇਣੀ ਅਰ ਸਰੀਰ ਦੀ ਆਯੂ ਪੂਰੀ ਹੋਣ ਤੋਂ ਬਾਦ ਸਦਾ ਵਾਸਤੇ ਹੀ ਵਿਦੇਹ ਮੁਕਤ ਅਵਸਥਾ ਵਿਚ ਸਥਿਤ ਹੋ ਜਾਣਾ ਪਰਮ ਪੁਰਸ਼ਾਰਥ ਹੈ।

ਦੇਹ, ਮਾਤਾ ਪਿਤਾ ਦੇ ਰਕਤ ਔਰ ਬੀਰਜ ਤੋਂ ਪਹਿਲੇ ਉਦਰ ਵਿਚ, ਫਿਰ ਜਨਮ, ਫਿਰ ਬਚਪਨ, ਫਿਰ ਜੁਆਨੀ ਔਰ ਫਿਰ ਬੁਢੇਪਾ ਆਦਿਕ ਅਵਸਥਾਵਾਂ ਬਦਲਦਾ ਹੋਇਆ ਅਖ਼ੀਰ ਮ੍ਰਿਤੂ ਹੋ ਜਾਂਦਾ ਹੈ। ਪਰ ਆਤਮਾ ਨਿਰਾਕਾਰ ਹੋਣ ਕਰਕੇ ਇਨ੍ਹਾਂ ਦਾ ਵੇਖਣਹਾਰਾ ਹੈ। ਇਨ੍ਹਾਂ ਅਵਸਥਾਵਾਂ ਦਾ ਦ੍ਰਿਸ਼ਟਾ ਹੋ ਕੇ ਸਾਰੀ ਖੇਲ੍ਹ ਦੇਖਦਾ ਰਹਿੰਦਾ ਹੈ ਅਰ ਸਰੀਰ ਦੀ ਉਮਰ ਪੂਰੀ ਹੋਣ ਪਰ ਇਸਨੂੰ ਛੱਡ ਕੇ ਇਉਂ ਪਰੇ ਹੋ ਜਾਂਦਾ ਹੈ ਜਿਵੇਂ ਸੱਪ ਕੁੰਜ ਨੂੰ ਛੱਡ ਦਿੰਦਾ ਹੈ ਅਰ ਫਿਰ ਉਸ ਵੱਲ ਦੇਖਦਾ ਭੀ ਨਹੀਂ।

ਦੇਹ ਦਾ ਅਰ ਆਤਮਾ ਦਾ ਸਨਬੰਧ ਤਾਂ ਐਸਾ ਹੈ ਜੈਸਾ ਕਿ ਮਕਾਨ ਦਾ ਅਰ ਮਕੀਂ ਦਾ ਹੋਵੇ ਯਾ ਜੈਸਾ ਕਿ ਘੋੜੇ ਅਰ ਸਵਾਰ ਦਾ ਹੁੰਦਾ ਹੈ। ਸਵਾਰ ਨੂੰ ਘੋੜਾ ਕੁਝ ਸਮੇਂ ਵਾਸਤੇ ਮਾਲਕ ਵਲੋਂ ਕਿਸੇ ਕਾਰਜ ਦੀ ਸਿੱਧੀ ਲਈ ਮਿਲਿਆ ਹੁੰਦਾ ਹੈ ਅਰ ਫਿਰ ਨੀਅਤ ਸਮੇਂ ਤੇ ਵਾਪਿਸ ਲੈ ਲਿਆ ਜਾਂਦਾ ਹੈ। ਇਸੀ ਤਰ੍ਹਾਂ ਜੀਵ ਆਤਮਾ ਰੂਪੀ ਸਵਾਰ ਨੂੰ ਜਿਸਮ ਰੂਪੀ ਘੋੜਾ ਕੁਝ ਸਮੇਂ ਲਈ ਹੀ ਮਿਲਿਆ ਹੈ। ਵਾਹਿਗੁਰੂ ਰੂਪੀ ਮਾਲਿਕ ਨੇ ਉਮਰ ਪੂਰੀ ਹੋਣ ਪਰ ਵਾਪਿਸ ਲੈ ਲੈਣਾ ਹੈ। ਉਸ ਤੋਂ ਪਹਿਲਾਂ ਹੀ ਪ੍ਰਭੂ ਪ੍ਰਾਪਤੀ ਰੂਪੀ ਕੰਮ ਲੈ ਲੈਣਾ ਚਾਹੀਦਾ ਹੈ। ਪ੍ਰਭੂ ਪ੍ਰਾਪਤੀ ਹੀ ਅਸਲੀ ਕੰਮ ਦੇਹ ਤੋਂ ਜੀਵ ਆਤਮਾ ਨੇ ਲੈਣਾ ਹੈ ਜੋ ਕਿ ਗੁਰੂ ਕ੍ਰਿਪਾ ਅਰ ਸਾਧ ਸੰਗਤ ਦੀ ਮਿਹਰ ਨਾਲ ਸੇਵਾ, ਭਗਤੀ ਔਰ ਗਿਆਨ ਨਾਲ ਹੀ ਹੋ ਸਕਦਾ ਹੈ। ਪਹਿਲੇ ਸਮਿਆਂ ਵਿੱਚ ਇਹ ਕੰਮ ਤਪ ਅਰ ਯੋਗਾ ਅਭਿਆਸ ਰਾਹੀਂ ਹੁੰਦਾ ਸੀ ਪਰ ਸਰੀਰਿਕ ਬਲ ਅਰ ਉਮਰ ਘੱਟ ਹੋਣ ਕਰਕੇ ਹੀ ਸੇਵਾ ਨੂੰ ਤਪ ਦੀ ਥਾਂ ਅਰ ਭਗਤੀ ਮਾਰਗ ਨੂੰ ਪ੍ਰਾਣਾਯਾਮ ਦੀ ਥਾਂ ਦਿੱਤੀ ਗਈ। ਮਨ ਦੀ ਸ਼ੁਧੀ ਅਰ ਮਨ ਦੀ ਇਕਾਗਰਤਾ ਦੁਆਰਾ ਬ੍ਰਹਮ ਗਿਆਨ ਰਾਹੀਂ ਪ੍ਰਭੂ ਪ੍ਰਾਪਤੀ ਹੈ।

ਵਕਤੇ ਗੁਜ਼ਰਾਨ[1] ਮਿਹਰ[2] ਗੁਜ਼ਰ ਜਾਤਾ ਹੈ,

---

[1] . ਵਕਤੇ ਗੁੱਰਾਨ = ਮੁਸ਼ਕਲ ਸਮਾਂ

[2] . ਮਿਹਰ = ਕਵੀ ਦਾ ਉਪਨਾਮ

ਇਨਸਾਨ ਆਤਾ ਹੈ ਔਰ ਆ ਕੇ ਮਰ ਜਾਤਾ ਹੈ ।
ਹੈ ਜ਼ਿੰਦਾ ਜਾਵੇਦ[3] ਔਰ ਨੇਕਅੰਜਾਮ[4],
ਜੋ ਆ ਕੇ ਕੋਈ ਕਾਮ ਭੀ ਕਰ ਜਾਤਾ ਹੈ ।

ਸਵਾਲ :- ਵੋਹ ਕਿਆ ਕਾਮ ਹੈ ?

ਜਵਾਬ :- ਗੁਰੂ ਕ੍ਰਿਪਾ ਸੇ ਅਪਨੇ ਆਪ ਕੋ ਆਤਮ ਸ੍ਵਰੂਪ ਜਾਣ ਕਰ ਉਸ ਮੇਂ ਹਰ ਵਕਤ ਅਪਨੇ ਮਨ ਕੋ ਬਾਂਧ ਰਖਨਾ ਹੈ ਔਰ ਪਰਮਾਨੰਦ ਮੇਂ ਉਮਰ ਕੋ ਗੁਜ਼ਾਰ ਕਰ ਵਿਦੇਹ ਕੈਵਲ ਹੋਣਾ ਹੈ।



[3] . ਜਾਵੇਦ = ਹਮੇਸ਼ਾ ਰਹਿਣ ਵਾਲਾ
[4] . ਨੇਕ ਅੰਾਮ = ਅੱਛਾ ਅੰਤ

# 3. ਪ੍ਰਭੂ ਪ੍ਰਾਪਤੀ

ਪ੍ਰਭੂ ਪ੍ਰਾਪਤੀ ਵਾਸਤੇ ਕਿਤੇ ਵਿਦੇਸ਼ ਜਾਂ ਪਹਾੜਾਂ, ਜੰਗਲਾਂ ਬੀਆਬਾਨਾਂ ਵਿੱਚ ਜਾਣਾ ਨਹੀਂ ਪੈਂਦਾ ਬਲਕਿ ਉਸ ਨੂੰ ਆਪਣੇ ਅੰਦਰ ਹੀ ਖੋਜਣਾ ਪੈਂਦਾ ਹੈ। ਵਾਹਿਗੁਰੂ ਰੂਪੀ ਵਸਤੂ ਹਰ ਸ਼ਰੀਰ ਦੇ ਅੰਦਰ ਹੀ ਬਿਰਾਜਮਾਨ ਹੈ ਪਰ ਉਸਦੀ ਢੂੰਡ ਮਨ ਦੀ ਸ਼ੁਧੀ ਅਰ ਇਕਾਗਰਤਾ ਬਿਨਾ ਹੋ ਨਹੀਂ ਸਕਦੀ, ਤਾਂ ਤੇ "Purity & Concenteration of mind." ਜ਼ਰੂਰੀ ਹੈ ਜੋ ਕਿ ਗੁਰੂ ਸੇਵਾ ਔਰ ਵਾਹਿਗੁਰੂ ਭਗਤੀ ਦੂਾਰਾ ਹੀ ਹੁੰਦੀ ਹੈ। ਔਰ ਸੇਵਾ, ਭਗਤੀ ਮਹਾਂ ਪੁਰਸ਼ ਗੁਰੂ ਦੀ ਸ਼ਰਨ ਵਿੱਚ ਆ ਕੇ ਹੋਇਆ ਕਰਦੀ ਹੈ। ਔਰ ਗੁਰੂ ਸ਼ਰਨ, ਸਾਧ ਸੰਗਤ ਪ੍ਰਾਪਤ ਹੋਵੇ, ਤਦ ਹੁੰਦੀ ਹੈ। ਸਤਿਸੰਗਤ ਵੱਡੇ ਭਾਗਾਂ ਨਾਲ ਪ੍ਰਾਪਤ ਹੋਇਆ ਕਰਦੀ ਹੈ।

**ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥**

**(ਸੋਰਠਿ ਮਹਲਾ ੫ - ੬੧੭)**

**ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥**

**(ਮਾਝ ਮਹਲਾ ੪ - ੯੬)**

ਤਾਂ ਤੇ ਲਖ ਚੌਰਾਸੀ ਜੋਨੀਆਂ ਵਿੱਚੋਂ ਮਨੁਖ ਸਰੀਰ ਦੁਰਲੱਭ ਹੈ ਤਾਂ ਤੇ ਜਦ ਸਤਸੰਗ ਪਰਾਪਤ ਹੋ ਜਾਵੇ ਤਾਂ ਪਰਮਾਰਥ ਦਾ ਰਸਤਾ ਸੁਲਭ ਹੋ ਜਾਇਆ ਕਰਦਾ ਹੈ ਔਰ ਸਤ ਪੁਰਸ਼ਾਂ ਦੀ ਸੰਗਤ ਦੁਆਰਾ ਪ੍ਰਭੂ ਪ੍ਰਾਪਤੀ ਸੌਖੀ ਹੀ ਪ੍ਰਾਪਤ ਹੋ ਜਾਇਆ ਕਰਦੀ ਹੈ।

ਦੁਨੀਆਂ ਦੇ ਕੰਮ ਜੁਗਤੀ ਨਾਲ ਬੜੇ ਅਸਾਨ ਹੋ ਜਾਇਆ ਕਰਦੇ ਹਨ ਪਰ ਬਿਨਾਂ ਜੁਗਤ ਓਹੀ ਬੜੇ ਮੁਸ਼ਕਿਲ ਹੋ ਜਾਂਦੇ ਹਨ। ਇਸੀ ਤਰ੍ਹਾਂ ਵਾਹਿਗੁਰੂ ਦੀ ਪ੍ਰਾਪਤੀ ਵਾਸਤੇ ਭੀ ਜੁਗਤੀ ਦੀ ਲੋੜ ਹੈ ਨਾ ਕਿ ਧੱਕੇ ਸ਼ਾਹੀ ਦੀ। ਸਤਿਪੁਰਸ਼, ਜਿਨ੍ਹਾਂ ਨੇ ਇਹ ਕਾਰਜ ਸੌਖਾ ਹੀ ਸਿੱਧ ਕੀਤਾ ਹੋਵੇ ਉਹਨਾਂ ਦੂਾਰਾ ਸੇਵਾ ਅਰ ਭਜਨ ਦੀਆਂ ਜੁਗਤੀਆਂ ਅਧਿਕਾਰੀ ਜਨਾਂ ਨੂੰ ਸਫ਼ਲ ਬਨਾਉਣ ਵਿੱਚ ਬਹੁਤ ਮਦਦਗਾਰ ਹੁੰਦੀਆਂ ਹਨ।

**ਮਃ ੫ ॥ ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥**

**(ਰਾਗੁ ਗੂਜਰੀ ਵਾਰ ਮਹਲਾ ੫ - ੫੨੨)**

# 4. Name Theory

ਕ੍ਰੋੜਹਾਂ ਆਸਤਕ ਗਰੰਥਾਂ ਦਾ ਨਚੋੜ ਸਿਰਫ ਚਾਰ ਹੀ ਗਲਾਂ ਹਨ।

1. **ਕਰਮ**
2. **ਉਪਾਸ਼ਨਾ**
3. **ਗਿਆਨ**
4. **ਵਗਿਆਨ**

ਇਹ ਜੀਵ ਆਤਮਾ ਅਸਲ ਪਰਮਾਤਮਾ ਦੀ ਅੰਸ਼ ਹੋਣ ਕਰਕੇ ਪਰਮਾਤਮਾ ਦਾ ਪੁਤ੍ਰ ਹੈ। ਆਤਮਿਕ ਸ਼ਹਿਜ਼ਾਦਾ ਹੈ ਪਰ ਅਗਿਆਨ ਵਸ ਹੋ ਕੇ ਅਪਨੇ ਆਪ ਨੂੰ ਭੁੱਲ ਗਿਆ ਹੈ। ਇਸ ਮਨੁੱਖ ਰੂਪੀ ਸ਼ਰੀਰ ਵਿੱਚ ਆ ਕੇ ਸਾਧ ਸੰਗਤ ਅਰ ਗੁਰ ਕ੍ਰਿਪਾ ਨਾਲ ਆਪਣੇ ਆਪ ਨੂੰ ਜਾਣਕੇ ਅਰ ਅਪਣਾ ਔਰ ਪ੍ਰਮਾਤਮਾ ਦਾ ਅਸਲੀ ਅਰ ਪੱਕਾ ਸਨਬੰਧ ਜਾਣਕੇ, ਉਸ ਵਿੱਚ ਹੀ ਮਿਲਕੇ ਪਰਮ ਸੁਖੀ ਅਰ ਸ਼ਾਂਤ ਹੋਣਾ ਹੈ। ਆਦਮੀ ਦੇ ਅੰਤਹਕਰਨ ਵਿੱਚ ਤਿੰਨ ਦੋਸ਼ ਹਨ ਜੋ ਕਿ ਆਪਣੇ ਵਾਹਿਗੁਰੂ ਤੋਂ ਵਿਛੋੜਾ ਪਾ ਰਹੇ ਹਨ। ਵਰਨਾ ਵਾਹਿਗੁਰੂ ਤਾਂ ਹੱਥਾਂ ਪੈਰਾਂ ਨਾਲੋਂ ਭੀ ਨੇੜੇ ਹੈ। ਸਭ ਦਾ ਅਪਣਾ ਆਪ ਹੈ। ਉਹ ਹਨ :-

1. **ਮਲ**
2. **ਵਿਖਸ਼ੇਪ**
3. **ਅਵਰਨ**



ਤਿੰਨਾਂ ਨੂੰ ਦੂਰ ਕਰ ਦਿੱਤਾ ਜਾਵੇ ਤਾਂ ਵਾਹਿਗੁਰੂ ਦਾ ਦੀਦਾਰ ਅਰ ਮਿਲਾਪ ਉਸੀ ਵਕਤ ਹੋ ਜਾਂਦਾ ਹੈ। ਇਹਨਾਂ ਨੂੰ ਦੂਰ ਕਰਨ ਦਾ ਯਤਨ ਹੈ :-

1. **ਕਰਮ**
2. **ਉਪਾਸ਼ਨਾ**
3. **ਗਿਆਨ**

ਬੁਰੇ ਕੰਮਾਂ ਨੂੰ ਛੋੜ ਕੇ ਜੋ ਕਿ ਮਲ ਰੂਪ ਹਨ। ਜਿਨ੍ਹਾਂ ਦਾ ਫਲ, ਮਨ ਅੰਧਲਾ ਹੋ ਰਿਹਾ ਹੈ, ਚੰਗੇ ਕੰਮਾਂ ਵਿੱਚ ਪ੍ਰਵਿਰਤੀ ਹੋਣੀ।

## 5. Purity of Mind

ਬੁਰੇ ਕੰਮ ਹਨ :- ਸ਼ਰਾਬ, ਮਾਸ, ਪਰਾਈ ਇਸਤ੍ਰੀ ਯਾ ਪੁਰਸ਼, ਜੂਆ ਖੇਡਣਾ, ਚੋਰੀ ਕਰਨੀ, ਝੂਠ ਬੋਲਣਾ, ਦਗਾ ਕਰਨਾ, ਰਿਸ਼ਵਤ ਯਾ ਵੱਢੀ ਲੈਣੀ ਆਦਿਕ ਬਹੁਤ ਬੁਰੇ ਕੰਮ ਹਨ। ਇਹਨਾਂ ਤੋਂ ਬਚ ਕੇ ਚੰਗੇ ਕੰਮਾਂ ਵਿੱਚ ਪ੍ਰਵਿਰਤੀ ਜਾਂ ਪ੍ਰੇਮ ਹੋਣਾ। ਦਾਨ ਕਰਨਾ, ਸਵੇਰੇ ਉੱਠ ਕੇ ਇਸ਼ਨਾਨ ਕਰਨਾ, ਸੇਵਾ ਕਰਨੀ ਅਤੇ ਦਾਤਨ ਕਰਕੇ ਸ਼ੌਚ ਆਦਿਕ ਸਰੀਰ ਦੀ ਸ਼ੁਧੀ। ਬ੍ਰਹਮਚਰਜ ਧਾਰਨ ਕਰਨਾ ਆਦਿਕ ਕਰਮ ਮਨ ਨੂੰ ਸ਼ੁੱਧ ਅਰ ਸਾਫ਼ ਕਰ ਦਿੰਦੇ ਹਨ। ਸ਼ੁਧ ਮਨ ਹੀ ਭਜਨ ਪਾਠ ਵਿੱਚ ਟਿਕ ਸਕਦਾ ਹੈ ਅਰ ਇਕਾਗਰਤਾ ਦਾ ਆਨੰਦ ਲੈ ਸਕਦਾ ਹੈ।

**ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ ॥**
**ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ ॥੮੭॥**

**(੧੩੬੯)**

ਜਿਸ ਵਕਤ ਅੰਤਹਕਰਣ ਕੀ ਸ਼ੁੱਧੀ ਔਰ ਇਕਾਗ੍ਰਤਾ ਦੁਆਰਾ ਆਤਮ ਖੋਜ ਕੀ ਜਾਤੀ ਹੈ ਉਸ ਵਕਤ ਜਿਸ ਵਾਹਿਗੁਰੂ ਕੋ ਪਹਿਲੇ ਔਰ ਕਹਿਤਾ ਥਾ, ਅਪਨਾ ਰੂਪ ਹੀ ਨਿਕਲਤਾ ਹੈ ਬਲਕਿ ਤਮਾਮ ਦ੍ਰਿਸ਼ ਭੀ ਅਪਨਾ ਆਪ ਹੀ ਹੋ ਭਾਸਤਾ ਹੈ। ਦ੍ਰਿਸ਼ਟਾ ਔਰ ਦ੍ਰਿਸ਼ ਏਕ ਰੂਪ ਹੀ ਹੋ ਭਾਸਤੇ ਹੈਂ। ਦ੍ਵੈਤ ਬਿਲਕੁਲ ਹੀ ਖ਼ਤਮ ਹੋ ਜਾਤੀ ਹੈ। ਸਿਰਫ਼ ਚਿੰਨ੍ਹ ਮਾਤ੍ਰ, ਚਿਦਾਕਾਸ਼, ਅਦ੍ਵੈਤ ਔਰ ਕੇਵਲ ਕੇਵਲੀ ਹੀ ਬਾਕੀ ਰਹਿਤਾ ਹੈ।

# 6. Concenteration of Mind

ਸ਼ੁਭ ਨਿਸ਼ਕਾਮ ਕਰਮ ਮਨ ਦੀ ਸ਼ੁਧੀ ਦਾ ਸਾਧਨ ਹਨ। ਫਿਰ ਮਨ ਦੀ ਇਕਾਗਰਤਾ ਦਾ ਸ਼ੌਕ ਪੈਦਾ ਹੁੰਦਾ ਹੈ। ਉਪਾਸ਼ਨਾ ਮਨ ਨੂੰ ਇਕਾਗਰ ਕਰਨ ਦਾ ਸਾਧਨ ਹੈ।

ਗੁਰਬਾਣੀ ਦਾ ਪਾਠ ਅਰ ਕੀਰਤਨ ਅਰ ਵੀਚਾਰ ਭੀ ਮਨ ਨੂੰ ਟਿਕਾ ਦਿੰਦੇ ਹਨ। ਕੀਰਤਨ ਵਿੱਚ ਮਨ ਜਲਦੀ ਹੀ ਟਿਕ ਜਾਂਦਾ ਹੈ। ਮੂਲ ਮੰਤ੍ਰ ਦੇ ਪਾਠ ਭੀ ਮਨ ਨੂੰ ਇਕਾਗਰਤਾ ਦੇ ਘਰ ਵਿੱਚ ਲੈ ਜਾਂਦੇ ਹਨ। ਫਿਰ ਸਿਮਰਨ ਦਾ ਮਾਰਗ ਹੈ ਜੋ ਕਿ **ਜਾਪ** ਔਰ **ਅਜੱਪਾ** ਦੋ ਪ੍ਰਕਾਰ ਦਾ ਹੁੰਦਾ ਹੈ।

ਚਾਰ ਪ੍ਰਕਾਰ ਦੀ ਬਾਣੀ ਹੁੰਦੀ ਹੈ :-

1. **ਬੈਖਰੀ**
2. **ਮੱਧਮਾ**
3. **ਪਸੰਤੀ**
4. **ਪਰਾ**

ਫਿਰ **ਅਨਹਦ ਸ਼ਬਦ** ਹੈ।

ਜ਼ੁਬਾਨ ਦੀ ਮਦਦ ਨਾਲ ਵਾਹਿਗੁਰੂ ਦਾ ਜਾਪ ਕਰਨਾ ਤਾਂ **ਬੈਖਰੀ ਬਾਣੀ** ਹੈ।

ਕੰਠ ਵਿਚ ਬਿਨਾ ਜੀਭ ਤੋਂ ਜਾਪ ਕਰਨਾ **ਮੱਧਮਾ ਬਾਣੀ** ਹੈ।

ਨਾਭੀ ਵਿੱਚ ਜਾਕੇ ਕਰਨਾ **ਪਰਾ ਬਾਣੀ** ਹੈ।

**ਫਲ** :- **ਬੈਖਰੀ** ਇੱਕ ਗੁਣ ਹੈ।

**ਮੱਧਮਾ** ਉਸ ਤੋਂ ਦਸ ਗੁਣਾ ਹੈ (ਫਲ)

**ਪਸੰਤੀ** ਬਾਣੀ ਵਿੱਚ ਸੌ ਗੁਣਾ ਫਲ ਹੈ।

ਅਰ **ਪਰਾ** ਬਾਣੀ ਵਿੱਚ ਬੈਖਰੀ ਨਾਲੋਂ ਹਜ਼ਾਰ ਗੁਣਾ ਫਲ ਹੈ।

**ਅਨਹਦ ਸ਼ਬਦ** ਮੱਥੇ ਵਿੱਚ ਹੋ ਰਹੇ ਹਨ।

**ਤ੍ਰਿਕੁਟੀ-ਦਸਵੇਂ ਦੁਆਰ** ਅਸਥਾਨਾਂ ਨੂੰ ਬਿਰਤੀ ਛਡਦੀ ਹੋਈ **ਸਚਖੰਡ** ਪਹੁੰਚ ਕੇ ਅਪਨੇ ਘਰ ਵਿਸ਼ਰਾਮ ਪ੍ਰਾਪਤ ਕਰਦੀ ਹੈ।

ਪਹਿਲਾਂ ਗੁਰੂ ਦੇ ਸਥੂਲ ਸਰੂਪ ਵਿੱਚ ਸਿੱਖ ਦਾ ਅਤਿਅੰਤ ਪਿਆਰ ਅਰ ਸ਼ਰਧਾ ਹੋਣਾ ਜ਼ਰੂਰੀ ਹੈ। ਉਸੀ ਧਿਆਨ ਨਾਲ ਹੀ ਗੁਰ ਮੰਤ੍ਰ ਦਾ ਸਿਮਰਨ ਕਰੇ। ਇਸ ਤ੍ਰੀਕੇ ਸਿਰ ਕਰਦਿਆਂ ਬ੍ਰਿਤੀ ਨੂੰ ਦੋਨਾਂ ਅੱਖਾਂ ਅਰ ਨੱਕ ਦੀ ਜੜ੍ਹ ਵਿਚ ਟਿਕਾਵੇ। ਉਸ ਥਾਂ ਰੌਸ਼ਨੀ ਪਰਗਟ ਹੋਵੇਗੀ ਅਰ ਅਨਹਦ ਸ਼ਬਦ ਖੁਲ੍ਹ ਜਾਵੇਗਾ।

ਜਿਸਦੇ ਸੁਨਣ ਵਿੱਚ ਬਿਰਤੀ ਨੂੰ ਅਨੰਦ ਪ੍ਰਾਪਤ ਹੋਵੇਗਾ ਅਰ ਅਭਿਆਸ ਕਰਦੇ ਕਰਦੇ ਦੇਰ ਤੱਕ ਇਕਾਗਰਤਾ ਬਣੀ ਰਹੇਗੀ ਅਰ ਬਿਰਤੀ ਉਪਰਲੇ ਅਸਥਾਨਾਂ ਦੇ ਲਾਇਕ ਬਣਦੀ ਜਾਵੇਗੀ। ਸਹੰਸਦਲ ਕੰਵਲ, ਤ੍ਰਿਕੁਟੀ, ਦਸਵਾਂ ਦੁਆਰ, ਸੁੰਨ, ਸਚਖੰਡ ਅਸਥਾਨ ਤੈਹ ਕਰਕੇ ਆਖਿਰ ਅਕਹਿ (ਅਗੰਮ) ਵਿੱਚ ਲੀਨ  ਹੋ ਜਾਵੇਗੀ।

ਇਸ ਜੀਵ ਦੀ ਭਲਾਈ ਭੋਗਾਂ ਅਰ ਭੋਗਾਂ ਦੀ ਅਭਿਲਾਖਾ ਤਿਆਗਣ ਵਿੱਚ ਅਰ ਯਥਾਰਥ ਗਿਆਨ ਵਿੱਚ ਹੈ।

ਸਭ ਜਗਤ ਹਰੀ ਰੂਪ ਹੈ ਪ੍ਰੰਤੂ ਹੰਗਤਾ ਅਰ ਮਮਤਾ ਕਰਕੇ ਕਹਾ ਨਹੀਂ ਜਾਤਾ। ਜਨਮ ਅਰ ਮਰਨ ਭੀ ਹੰਗਤਾ ਅਰ ਮਮਤਾ ਕਰਕੇ ਹੀ ਹੈਂ। ਜਦ ਮਨ ਗੁਰਾਂ ਨੂੰ ਸੌਂਪ ਦੇਈਏ ਤਾਂ ਪਰਮੇਸ਼ਰ ਦਾ ਪ੍ਰੇਮ ਪਾਈਦਾ ਹੈ। ਪਰਮੇਸ਼ਰ ਦਾ ਪਰੇਮ ਔਗੁਣਾਂ ਨੂੰ ਮੇਟਣ ਵਾਲਾ ਅਰ ਮੁਕਤੀ ਕਰਨੇ ਵਾਲਾ ਹੈ। ਜੈਸੇ ਕਿਸੇ ਦੇ ਗੁਣ ਅਰ ਰੂਪ ਦੇਖੇ ਬਿਨਾਂ ਪ੍ਰੀਤ  ਨਹੀਂ ਪੈਦਾ ਹੁੰਦੀ ਇਸੀ ਤਰ੍ਹਾਂ ਵਾਹਿਗੁਰੂ ਦੇ ਗੁਣ ਅਰ ਰੂਪ ਦੇਖੇ ਬਿਨਾਂ ਉਸ ਵਿਚ ਪ੍ਰੀਤੀ ਪੈਦਾ ਨਹੀਂ ਹੁੰਦੀ।

# 7. ਵਿਸ਼ਿਆਂ ਦੇ ਦੋ ਸੁਭਾਵ ਹਨ

1. ਅਤ੍ਰਿਪਤੀ।
2. ਰਾਗ-ਦ੍ਵੈਸ।

ਇਸ ਵਾਸਤੇ ਵਿਸ਼ਿਆਂ ਵਿੱਚ ਸ਼ਾਂਤੀ ਨਹੀਂ ਬਲਕਿ ਅਸ਼ਾਂਤੀ ਹੈ।

**ਪ੍ਰਸ਼ਨ** :- ਪੁਰਸ਼ ਕੋ ਕਿਆ ਕਰਨਾ ਚਾਹੀਏ ?

**ਉੱਤਰ** :- ਨਾਮ ਚਿੰਤਨ ਔਰ ਆਤਮ ਚਿੰਤਨ ਹੀ ਕਰੇ।

**ਪ੍ਰਸ਼ਨ** :- ਮੁਕਤੀ ਕਾ ਸਾਧਨ ਕਿਆ ਹੈ ?

**ਉੱਤਰ** :- ਈਸ਼੍ਵਰ ਸ਼ਰਨ ਅਰ ਗੁਰੂ ਦੁਆਰਾ ਸ਼ੁਧ ਅੰਤਹਕਰਨ ਮੇਂ ਆਤਮ ਗਿਆਨ।

**ਪ੍ਰਸ਼ਨ** :- ਨਿੱਤ ਪਦਾਰਥ ਕਿਆ ਹੈ ?

**ਉੱਤਰ** :- ਇਕ ਬ੍ਰਹਮ ਆਤਮ ਹੀ ਨਿੱਤ ਹੈ, ਔਰ ਨਹੀਂ।

**ਪ੍ਰਸ਼ਨ** :- ਅਨਿੱਤ ਪਦਾਰਥ ਕਿਆ ਹੈ ?

**ਉੱਤਰ** :- ਮਾਯਾ ਅਰ ਮਾਯਾ ਦਾ ਕਾਰਜ ਸੰਸਾਰ ਅਨਿੱਤ ਹੈ।

**ਪ੍ਰਸ਼ਨ** :- ਸੰਸਾਰ ਮੇਂ ਉਸਤਤੀ ਯੋਗ ਕੌਨ ਪੁਰਸ਼ ਹੈ ?



**ਉੱਤਰ** :- ਰਾਗ ਦ੍ਵੇਸ਼ ਤੋਂ ਰਹਿਤ, ਜੀਵਨ ਮੁਕਤ ਪੁਰਸ਼ ਹੀ ਉਸਤਤੀ ਯੋਗ ਹੈ।

**ਪ੍ਰਸ਼ਨ** :- ਪੁਰਸ਼ਾਰਥ ਅਰ ਪ੍ਰਾਰਭਧ ਕਿਸ ਜਗ੍ਹਾ ਪ੍ਰਧਾਨ ਹੈਂ ?

**ਉੱਤਰ** :- ਭੋਗ ਮੇਂ ਪ੍ਰਾਰਭਧ ਅਰ ਪਰਮਾਰਥ ਮੇਂ ਪੁਰਸ਼ਾਰਥ ਕਰੇ।

ਅੰਤਹਕਰਨ ਦਾ ਸੁਭਾਵ ਸੁਖ ਦੁਖ ਹੈ। ਸਮਾਧੀ ਰੂਪੀ ਪੁਰਸ਼ਾਰਥ ਸੇ ਦੂਰ ਹੁੰਦਾ ਹੈ।

# 8. ਜੀਵਨ ਮੁਕਤੀ ਕੇ ਪਾਂਚ ਕਿਸਮ ਦੇ ਆਲ੍ਹਾ ਫਲ

(1) **ਗਿਆਨ ਰਖਸ਼ਾ** :- ਕਿਤਨਾ ਵਿਵਹਾਰ ਕਰਨੇ ਪਰ ਭੀ ਈਸ਼ਵਰ ਕੀ ਤਰਹ ਅਪਨੇ ਸਰੂਪ ਕੋ ਭੂਲਤੇ ਨਹੀਂ।

(2) **ਤਪੱਸਿਆ** :- ਤ੍ਰਿਸ਼ਨਾ ਵਾਸ਼ਨਾ ਸੇ ਰਹਿਤ ਹੋਣਾ ਹੀ ਪਰਮ ਤਪੱਸਿਆ ਹੈ।

(3) **ਵਿਸਨਾਦ ਅਭਾਵ** :- ਕਿਸੀ ਸੇ ਵਾਦ ਵਿਵਾਦ ਨਾ ਕਰਨਾ ਔਰ ਹਠ ਨਾ ਕਰਨਾ।

(4) ਜੀਵਨ ਮੁਕਤੀ ਕਾ ਫਲ ਦੁਖ ਅਭਾਵ ਹੈ। ਕਿਸੀ ਕਿਸਮ ਕਾ ਦੁਖ ਨਾ ਭਾਸਨਾ।

(5) ਹਰ ਵਕਤ ਖੁਸ਼ੀ ਬਨੀ ਰਹਿਨਾ ਯਾਨੀ ਆਨੰਦ ਮੇਂ ਮਸਤ ਰਹਿਨਾ ਹੈ। ਜੀਵਨ ਮੁਕਤ ਪੁਰਸ਼ ਗਿਆਨ ਯੋਗ ਕੇ ਅਭਿਆਸ ਸੇ ਤਮਾਮ ਸੰਸਾਰ ਔਰ ਸੰਸਾਰ ਕੇ ਪਦਾਰਥ, ਸਰੀਰ ਔਰ ਕ੍ਰਿਆ, ਮਨ ਔਰ ਮਨ ਕੇ ਸੰਕਲਪ ਕੋ ਆਤਮ ਸਰੂਪ ਹੀ ਜਾਨਤਾ ਔਰ ਦੇਖਤਾ ਹੈ ਔਰ ਆਤਮਾ ਸਤਿ-ਚਿਤ-ਅਨੰਦ ਪੂਰਨ ਹੈ। ਇਸ ਵਾਸਤੇ ਜੀਵਨ ਮੁਕਤ ਪੁਰਸ਼ ਕੋ ਹਰ ਵਕਤ ਖੁਸ਼ੀ ਔਰ ਅਨੰਦ ਬਨਾ ਰਹਿਤਾ ਹੈ।

(i) ਜਿਸ ਪੁਰਸ਼ ਨੇ ਭੋਗਾਂ ਅਰ ਭੋਗਾਂ ਦੀ ਅਭਿਲਾਖਾ ਦਾ ਤਿਆਗ ਕੀਤਾ ਹੈ, ਉਸ ਨੂੰ ਜਗਤ ਦੀ ਕਨੌਡ ਕੁਛ ਨਹੀਂ ਰਹਿ ਜਾਂਦੀ।

(ii) ਜਿਸ ਨੇ ਇਕਾਂਤ ਕੀਤਾ ਹੈ ਉਸਨੇ ਜਗਤ ਜੰਜਾਲ ਤੋਂ ਛੁਟਕਾਰਾ ਪਾ ਲਿਆ ਹੈ।

(iii) ਜਿਸ ਨੇ ਉੱਦਮ ਅਰ ਅਭਿਆਸ ਕੀਤਾ ਹੈ ਉਸ ਨੂੰ ਆਤਮਾਨੰਦ ਦੀ ਪ੍ਰਾਪਤੀ ਜ਼ਰੂਰ ਹੋਗੀ।

(iv) ਸੰਸਾਰ ਵਿੱਚ ਦੁਖ ਦਾ ਕਾਰਨ ਅਰ ਜਨਮ ਮਰਨ ਦਾ ਕਾਰਨ ਅਗਿਆਨ ਸਹਿਤ ਮੋਹ ਹੀ ਹੈ, ਤਾਂ ਤੇ ਮੋਹ ਦੇ ਤਿਆਗ ਨਾਲ ਹੀ ਜੀਵਨ ਸੁਖੀ ਹੋ ਜਾਂਦਾ ਹੈ।

# 9. ਸੰਸਾਰ ਸਾਗਰ ਨੂੰ ਤਰਨੇ ਦਾ ਉਪਾਵ

1. ਵੈਰਾਗ
2. ਭਗਤੀ
3. ਗਿਆਨ

ਸਰੀਰਿਕ ਰਸਾਂ ਦੇ ਤਿਆਗੇ ਬਿਨਾਂ ਸਾਧਨ ਨਹੀਂ ਹੋ ਸਕਦੇ ਅਰ ਵਾਸ਼ਨਾ-ਅਨੰਦ ਤਿਆਗੇ ਬਿਨਾਂ ਆਤਮ-ਅਨੰਦ ਨਹੀਂ ਪ੍ਰਾਪਤ ਹੋ ਸਕਦਾ ਤਾਂ ਤੇ ਜਗਿਆਸੂ ਨੂੰ ਆਤਮਾਨੰਦ ਦੀ ਪ੍ਰਾਪਤੀ ਵਾਸਤੇ ਸਰੀਰਕ ਰਸ-ਕਸ ਅਰ ਉਹਨਾਂ ਦੀ ਵਾਸ਼ਨਾਂ ਦਾ ਤਿਆਗ ਜ਼ਰੂਰੀ ਹੈ। ਬਚਪਨ ਮੂੜ੍ਹ ਅਵਸਥਾ ਹੁੰਦੀ ਹੈ। ਬ੍ਰਿਧ ਅਵਸਥਾ ਕਮਜ਼ੋਰੀ ਅਰ ਰੋਗਾਂ ਦਾ ਘਰ ਹੁੰਦੀ ਹੈ। ਸਿਰਫ ਜੁਬਾ ਅਵਸਥਾ ਵਿੱਚ ਹੀ ਸਾਧਨ ਅਰ ਪ੍ਰਮਾਰਥਿਕ ਘਾਲਣਾ ਹੋ ਸਕਦੀ ਹੈ।

## ਚਾਰ ਪ੍ਰਕਾਰ ਦੇ ਭਗਤ ਹੁੰਦੇ ਹਨ



੧. ਦੁਨੀਆਂ ਦੇ ਪਦਾਰਥਾਂ ਵਾਸਤੇ ਵਾਹਿਗੁਰੂ ਦੀ ਭਗਤੀ ਕਰਨੀ। ਇਸਤ੍ਰੀ-ਪੁਤ੍ਰ, ਧਨ-ਜੈਦਾਦ, ਇਜ਼ਤ-ਆਬਰੂ ਵਾਸਤੇ। ਇਹ ਪਹਿਲਾ ਦਰਜਾ ਹੈ।

੨. ਪ੍ਰਲੋਕ ਸੁਖ (ਸ੍ਵਰਗ ਰਾਜ) ਆਦਿਕ ਵਾਸਤੇ ਵਾਹਿਗੁਰੂ ਦੀ ਭਗਤੀ ਕਰਨੀ। ਇਹ ਦੂਜਾ ਦਰਜਾ ਹੈ।

੩. ਸਰਬ ਦੁਨਿਆਵੀ ਅਰ ਪ੍ਰਲੋਕ ਸੁਖ ਦੀ ਇਛਾ ਤਿਆਗ ਕੇ ਸਿਰਫ ਵਾਹਿਗੁਰੂ ਮਿਲਾਪ ਵਾਸਤੇ ਭਗਤੀ ਕਰਨੀ। ਇਹ ਤੀਜਾ ਦਰਜਾ ਹੈ।

੪. ਪ੍ਰਮੇਸ਼੍ਵਰ ਨੂੰ ਅਪਨਾ ਸ੍ਵਰੂਪ ਜਾਣਕੇ ਆਤਮ ਚਿੰਤਨ ਕਰਨਾ ਅਭੇਦਾ ਭਗਤੀ ਹੈ। ਵਾਹਿਗੁਰੂ ਨੂੰ ਅਤਿਸ਼ੈ ਪਿਆਰੀ ਹੈ। ਇਹ ਚੌਥਾ ਦਰਜਾ ਹੈ।

# 10. ਇਕਾਗਰ ਮਨ

ਜਿਤਨੀ ਇਕਾਗਰਤਾ ਜ਼ਿਆਦਾ ਮਨ ਵਿੱਚ ਵਧੇਗੀ, ਉਤਨੀ ਹੀ ਸ਼ਾਂਤੀ ਅਰ ਸੁਖ ਹੋਵੇਗਾ। ਗੁਰ ਮੰਤਰ ਅਰ ਗੁਰੂ ਸ੍ਵਰੂਪ ਦੇ ਧਿਆਨ ਵਿੱਚ ਮਨ ੧੨ ਸੈਕਿੰਟ ਟਿਕ ਜਾਵੇਤਾਂ ਇਕ ਧਿਆਨ ਹੁੰਦਾ ਹੈ। ਅੱਧਾ ਘੰਟਾ ਅਸਥਿਰ ਹੋਣ ਦਾ ਨਾਮ ਸਮਾਧੀ ਹੈ। ਇਸੀ ਤਰ੍ਹਾਂ ਸਮਾਧੀਆਂ ਕਰਦੇ ਕਰਦੇ ਬ੍ਰਹਿਮ-ਗਿਆਨ ਅਰ ਰਿੱਧੀ ਸਿੱਧੀ ਸ਼ਕਤੀਆਂ ਸਹਿਜੇ ਹੀ ਪ੍ਰਾਪਤ ਹੋ ਜਾਂਦੀਆਂ ਹਨ। ਤਾਂ ਤੇ ਜਗਿਆਸੂ ਅਪਨੇ ਸਮੇਂ ਤੋਂ ਪੂਰਾ ਪੂਰਾ ਲਾਭ ਉਠਾਵੇ।

ਆਤਮਾ-ਸਤਿ-ਚਿਤ-ਅਨੰਦ ਪੂਰਨ ਹੈ। ਇਸ ਤੋਂ ਉਲਟ ਦੇਹ ਅਸੱਤ, ਜੜ੍ਹ, ਦੁਖ ਰੂਪ ਹੈ ਅਰ ਛਿੰਨ-ਭੰਗਰ ਹੈ। ਅਪਨਾ ਆਪ ਆਤਮਾ ਹੈ।  ਅਰ ਦੇਹ ਰੂਪੀ ਘੋੜਾ ਹੈ। ਜੋ ਕੁਝ ਸਮੇਂ ਲਈ ਮਿਲਿਆ ਹੈ। ਫਿਰ ਦੇਹ ਬਿਨਸ ਜਾਵੇਗੀ। ਜਦ ਅਜਿਹਾ ਵੀਚਾਰ ਬੁਧ ਵਿੱਚ ਪੈਦਾ ਹੋ ਜਾਇਆ ਕਰਦਾ ਹੈ ਤਾਂ ਬਿਬੇਕੀ ਪੁਰਸ਼ ਇਸ ਨਾਸ਼ਵੰਤ ਸਰੀਰ ਨੂੰ ਲੇਖੇ ਲਾਉਣਾ ਚਾਹੁੰਦਾ ਹੈ। ਭਜਨ ਸੇਵਾ, ਪਰਉਪਕਾਰ ਅਰਥ ਖਰਚ ਕਰਨਾ ਚਾਹੁੰਦਾ ਹੈ। ਅਨੇਕ ਮੁਸ਼ਕਿਲਾਂ ਨੂੰ ਸਿਰ ਤੇ ਲੈ ਕੇ ਭੀ ਇਸਨੂੰ ਸਫ਼ਲ ਕਰਨ ਦੀ ਕੋਸ਼ਿਸ਼ ਕਰਦਾ ਹੈ।



**ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥**

**(ਗਉੜੀ ਮਹਲਾ ੯ - ੨੨੦)**

# 11. ਪੰਜ ਪ੍ਰਕਾਰ ਦਾ ਭਰਮ ਹੀ ਮੁਕਤੀ ਵਿੱਚ ਰੁਕਾਵਟ ਹੈ

1. ਭੇਦ ਭਰਮ
2. ਕਰਤੱਤ ਭਰਮ
3. ਸੰਗ ਭਰਮ
4. ਵਿਕਾਰ ਭਰਮ
5. ਤੱਤਵ ਭਰਮ

**1. ਭੇਦ ਭਰਮ :-** ਪ੍ਰਮੇਸ਼੍ਵਰ ਮੇਰੇ ਸੇ ਜੁਦਾ ਹੈ ਔਰ ਹੋਰ ਹੈ।

**2. ਕਰਤੱਤ ਭਰਮ :-** ਮੈਂ ਕਰਮ ਕਰਦਾ ਹਾਂ ਔਰ ਇਸਦਾ ਫਲ ਨਰਕ ਸੁਰਗ ਆਦਿ ਮੈਂ ਭੋਗੂੰਗਾ।

**3. ਸੰਗ ਭਰਮ :-** ਆਪਣੇ ਆਪ ਨੂੰ ਦੇਹ ਮੰਨਕੇ ਇਸਦੇ ਸੁਭਾਵ ਅਪਨੇ ਵਿੱਚ ਸਮਝਣੇ।

**4. ਵਿਕਾਰ ਭਰਮ :-**
ਜਗਤ ਨੂੰ ਬ੍ਰਹਮ ਦਾ ਵਿਕਾਰ ਮੰਨਕੇ ਇਸ ਤੋਂ ਨਿਆਰਾ ਸਮਝਣਾ।

**5. ਤੱਤਵ ਭਰਮ :-** ਜੈਸੇ ਬ੍ਰਹਮ ਸਤਿ ਹੈ ਵੈਸੇ ਸੰਸਾਰ ਭੀ ਸਤਿ ਹੈ। ਜਗਤ ਨੂੰ ਹਰੀ ਰੂਪ ਨ ਮੰਨਣਾ।

ਜਦ ਗੁਰੂ ਦੀ ਕ੍ਰਿਪਾ ਦੁਆਰਾ ਬ੍ਰਹਮ ਵਿਚਾਰ ਨਾਲ ਪੰਜ ਪ੍ਰਕਾਰ ਦਾ ਭਰਮ ਨਸ਼ਟ ਹੋ ਜਾਵੇ ਤਾਂ ਜੀਵ-ਆਤਮਾ ਆਪਣੀ ਮੁਕਤ ਅਵਸਥਾ ਵਿੱਚ ਸਥਿੱਤ ਹੋ ਜਾਂਦਾ ਹੈ।

# 12. ਚਾਰ ਪ੍ਰਕਾਰ ਦੇ ਭਜਨੀਕ ਪੁਰਸ਼

1. **ਕਨਿਸ਼ਟ ਭਜਨੀਕ**
2. **ਮੱਧਮ ਭਜਨੀਕ**
3. **ਉੱਤਮ ਭਜਨੀਕ**
4. **ਸ੍ਰੇਸ਼ਟ ਭਜਨੀਕ।**

ਇਹਨਾਂ ਦਾ ਵੇਰਵਾ :-

**1. ਕਨਿਸਟ ਭਜਨੀਕ :-**

ਭਜਨ ਪਾਠ ਵੇਲੇ ਜਿਨ੍ਹਾਂ ਦਾ ਮਨ ਟਿਕਦਾ ਨਹੀਂ ਉਹਨਾਂ ਨੂੰ ਕਨਿਸ਼ਟ ਕਿਹਾ ਜਾਂਦਾ ਹੈ। ਨਾ ਕਰਨ ਵਾਲਿਆਂ ਨਾਲੋਂ ਬਹੁਤ ਹੀ ਅੱਛੇ ਹਨ।

**2. ਮੱਧਮ ਭਜਨੀਕ :-**



ਭਜਨ ਕਰਨ ਵੇਲੇ ਮਨ ਨੂੰ ਰੋਕਦੇ ਹਨ। ਕਦੇ ਕਦੇ ਮਨ ਟਿਕ ਜਾਂਦਾ ਹੈ।

**3. ਉੱਤਮ ਭਜਨੀਕ :-**

ਮਨ ਭਜਨ ਵੇਲੇ ਅੱਛਾ ਟਿਕਦਾ ਹੈ। ਸ਼ਾਂਤੀ ਮਿਲਦੀ ਹੈ।

**4. ਸ੍ਰੇਸ਼ਟ ਭਜਨੀਕ :-**

ਬ੍ਰਹਮ ਗਿਆਨੀ ਪ੍ਰਮੇਸ੍ਵਰ ਦਾ ਰੂਪ ਹੀ ਹੋ ਗਏ। ਸਨੇ-ਸਨੇ ਕਨਿਸ਼ਟ ਤੋਂ ਸ੍ਰੇਸ਼ਟ ਭਜਨੀਕ ਬਣ ਜਾਈਦਾ ਹੈ ਪਰ ਸ਼ੌਕ ਨਾਲ ਲੱਗੇ ਰਹਿਣ ਦੀ ਲੋੜ ਹੈ।

# 13. ਆਰਿਫ਼ (ਬ੍ਰਹਮ ਗਿਆਨੀ ਲੋਗੋਂ ਕਾ ਭਜਨ ਤੋਂ ਯਹ ਹੈ)

ਲੋਕ ਔਰ ਪ੍ਰਲੋਕ ਕੀ ਖ਼ਾਹਿਸ਼ਾਤ ਕੋ ਤਿਆਗ ਕਰ ਗੁਪਤ ਔਰ ਪ੍ਰਗਟ ਗੋਬਿੰਦ ਹੀ ਦੇਖੋ।

**ਆਰਿਫ਼ ਲੋਗ[1], ਬਕੌਲ-ਏ-ਫਕੀਰ[2]**

ਸਰ ਬਰਹਨਾ ਨੇਸਤਮ ਦਾਰੱਮ ਕੁਲਾਹ ਚਹਾਰ ਤਰਕ[3]
ਤਰਕੇ ਦੁਨੀਆਂ[4], ਤਰਕਹ ਉਕਬਹ[5], ਤਰਕਹ ਮੌਲਾ[6], ਤਰਕਹ ਤਰਕ[7]।

1. **ਦੁਨੀਆਂ** :-
   ਇਸਤ੍ਰੀ, ਪੁਤਰ, ਧਨ, ਜੈਦਾਦ, ਰਾਜ ਭਾਗ ਔਰ ਇਜ਼ਤ।
2. **ਉਕਬਹ** :-
   ਸਵਰਗ ਰਾਜ ਵਗੈਰਾਹ ਵਗੈਰਾਹ, ਬ੍ਰਹਮ ਲੋਕ।
3. **ਮੌਲਾ** :-
   ਖ਼ੁਦਾ ਤੋ ਸਤਿ-ਚਿਤ-ਅਨੰਦ ਨਿਰਾਕਰ ਹੀ ਹੈ। ਸਾਕਾਰ ਜੋ ਹੈ ਵੁਹ ਖ਼ੁਦਾ ਨਹੀਂ। ਸਰਗੁਣ ਬ੍ਰਹਮ ਕੇ ਮਿਲਾਪ ਕੀ ਖ਼ਾਹਿਸ਼ ਕਾ ਤਿਆਗ।
4. **ਤਰਕਹ ਤਰਕ** :-
   ਤੀਨ ਕਿਸਮ ਕੀ ਖ਼ੁਦੀ ਕਾ ਤਿਆਗ। ਤਾਮਸੀ, ਰਾਜਸੀ ਔਰ ਸ਼ਾਂਤਕੀ ਖ਼ੁਦੀ ਕਾ ਬਿਲਕੁਲ ਹੀ ਤਿਆਗ ਕਰ ਆਤਮਸਥਿਤੀ ਹੂਆ ਕਰਤੀ ਹੈ। ਸਭ ਗੋਬਿੰਦ ਹੀ ਹੈ। ਗੋਬਿੰਦ ਬਿਨ ਕੁਛ ਵੀ ਨਹੀਂ।

---

[1] ਆਰਿਫ਼ ਲੋਗ = ਬ੍ਰਹਮ ਗਿਆਨੀ
[2] ਬਕੌਲ-ਏ-ਫ਼ਕੀਰ (ਫ਼ਕੀਰ ਦੇ ਬਚਨਾਂ ਅਨੁਸਾਰ)
[3] ਮੇਰਾ ਸਿਰ ਨੰਗਾ ਨਹੀਂ ਹੈ। ਮੇਰੇ ਸਿਰ ਤੇ ਚਾਰ ਪ੍ਰਕਾਰ ਦੇ ਤਿਆਗ ਦੀ ਟੋਪੀ ਹੈ।
[4] ਤਰਕੇ ਦੁਨੀਆਂ = ਦੁਨੀਆਂ ਦਾ ਤਿਆਗ
[5] ਤਰਕਹ ਉਕਬਹ = ਪ੍ਰਲੋਕ ਸੁਖਾਂ ਦਾ ਤਿਆਗ
[6] ਤਰਕਹ ਮੌਲਾ = ਰੱਬ ਦਾ ਤਿਆਗ
[7] ਤਰਕਹ ਤਰਕ = ਤਿਆਗ ਦਾ ਤਿਆਗ

# 14. ਯਹ ਜਗਤ ਨਹੀਂ ਹੈ ਗੋਬਿੰਦ ਹੀ ਹੈ

ਜੈਸੇ ਪਾਨੀ ਕਾ ਸਮੁੰਦਰ ਏਕ ਰਸ ਅਪਨੀ ਮਹਿਮਾ ਮੇ ਸਥਿਤ ਹੈ। ਅਗਰ ਹਵਾ ਕੇ ਚਲਨੇ ਸੇ ਉਸਮੇਂ ਬੜੀ ਬੜੀ ਲਹਿਰੇਂ ਔਰ ਬੁਲਬੁਲੇ ਔਰ ਫੇਨ ਪੈਦਾ ਹੋ ਜਾਤੇ ਹੈਂ ਫਿਰ ਭੀ ਵੁਹ ਪਾਨੀ ਰੂਪ ਹੀ ਹੈਂ। ਪਾਨੀ ਕੇ ਬਗੈਰ ਕੁਛ ਭੀ ਨਹੀਂ ਹੈ। ਪਾਣੀ ਸੇ ਅਲਹਿਦਾ ਨਜ਼ਰ ਆਤੀ ਹੂਈ ਲਹਿਰੇਂ ਪਾਨੀ ਹੀ ਹੈਂ। ਇਸ ਤਰ੍ਹਾਂ ਸੇ ਨਿਰਾਕਾਰ ਸਤਿ-ਚਿਤ-ਅਨੰਦ ਕਾ ਸਮੁੰਦਰ ਠਾਠੇਂ ਮਾਰ ਰਹਾ ਹੈ। ਅਗਰ ਚੇਤਨਾ ਰੂਪ ਹਵਾ ਮੇਂ ਜਗਤ ਰੂਪੀ ਲਹਿਰੇਂ ਔਰ ਸਰੀਰ ਰੂਪੀ ਬੁਲਬੁਲੇ ਔਰ ਬੇਅੰਤ ਔਰ ਚੀਜ਼ੋਂ ਰੂਪੀ ਫੇਨ[1] ਨਜ਼ਰ ਆਤਾ ਹੈ ਤੋ ਭੀ ਪਾਰਬ੍ਰਹਮ ਅਨੰਦ ਕੇ ਸਾਗਰ ਕੇ ਬਗੈਰ ਕੁਛ ਭੀ ਨਹੀਂ ਹੈ। ਏਕ ਅਨੰਦ ਕਾ ਸਾਗਰ ਹੀ ਠਾਠੇਂ ਮਾਰ ਰਹਾ ਹੈ , ਜੋ ਕਿ ਨਿਰਵਿਕਲਪ ਰੂਪ ਹੈ। ਕੁਦਰਤੀ ਸਮਾਧ ਰੂਪ ਹੈ।

ਏਕ ਬ੍ਰਹਮ ਦੁਤੀਆ ਨਾਸਤੀ

ਜਗਤ ਦ੍ਰਿਸ਼ਟੀ ਵਾਲੇ ਪੁਰਸ਼ ਕੋ ਯਹੀ ਦ੍ਰਿਸ਼ ਜਗਤ ਹੈ ਔਰ ਮਿਥਿਆ ਦ੍ਰਿਸ਼ਟੀ ਵਾਲੇ ਕੋ ਯੇਹੀ ਦ੍ਰਿਸ਼ ਮਿਥਿਆ ਹੈ ਔਰ ਬ੍ਰਹਮ ਦਿਸ਼ਟੀ ਵਾਲੇ ਕੋ ਯੇਹੀ ਦ੍ਰਿਸ਼ ਬ੍ਰਹਮ ਰੂਪ ਹੈ। ਅਸਲ ਤੋ ਯਹਿ ਸਭ ਕੁਛ ਸਤਿ-ਚਿਤ-ਅਨੰਦ ਪੂਰਨ ਹੀ ਹੈ। ਜਗਤ ਦ੍ਰਿਸ਼ਟੀ ਦੁਖ ਰੂਪ ਹੈ ਔਰ ਮਿਥਿਆ ਦ੍ਰਿਸ਼ਟੀ ਵਾਲਾ ਪਕੜ ਨਹੀਂ ਕਰਤਾ। ਔਰ ਬ੍ਰਹਮ ਦਰਸ਼ੀ ਪੁਰਸ਼ ਮੁਕਤ ਹੈ ਔਰ ਤਮਾਮ ਦੁਖੋਂ ਸੇ ਬਰੀ ਹੋ ਕਰ ਜੀਵਨ-ਮੁਕਤ ਕਾ ਦਿਲਕਸ਼ ਅਨੰਦ ਭੋਗਤਾ ਹੈ ਔਰ ਪ੍ਰਾਰਭਧ ਕੇ ਖਾਤਮੇਂ ਪਰ ਆਤਮਾ, ਪ੍ਰਮਾਤਮਾ ਮੇਂ ਲੈਅ ਹੋ ਜਾਤਾ ਹੈ ਔਰ ਵਿਦੇਹ ਮੁਕਤਿ ਹੋ ਜਾਤਾ ਹੈ। ਜਨਮ ਨਹੀਂ ਧਾਰਤਾ।

[1] ਫੇਨ = ਝੱਗ

# 15. ਗੁਰ ਮੂਰਤਿ ਗੁਰੁ ਸ਼ਬਦ ਹੈ (ਸ਼ਬਦ ਹੀ ਗੁਰੂ ਹੈ)

ਪਹਿਲਾਂ ਗੁਰੂ ਕੇ ਸਥੂਲ ਸਰੂਪ ਕਾ ਧਿਆਨ ਔਰ ਨਾਮ ਗੁਰਮੰਤ੍ਰ ਕਾ ਅਭਿਆਸ ਕਰੀਏ। ਸਿਮਰਨ ਜ਼ਬਾਨ ਔਰ ਖਿਆਲ ਸੇ ਕੀਆ ਜਾਤਾ ਹੈ। ਇਸ ਸੇ ਬਿਰਤੀ ਕੀ ਸ਼ੁਧੀ ਔਰ ਇਕਾਗਰਤਾ ਹੋਗੀ ਔਰ ਅਨੰਦ ਭੀ ਆਵੇਗਾ ਔਰ ਕੁਛ ਦੇਰ ਮੇਂ ਅਨਹਦ ਸ਼ਬਦ ਸੁਨਾਈ ਦੇਨੇ ਲਗ ਜਾਵੇਗਾ। ਫਿਰ ਸਿਮਰਨ ਔਰ ਧਿਆਨ ਕੋ ਛੋੜ ਕਰ ਬਿਰਤੀ ਕੋ ਅਨਹਦ ਸ਼ਬਦ ਸੁਨਨੇ ਕਾ ਅਭਿਆਸ ਕਰਨਾ ਪੜਤਾ ਹੈ ਜਿਸਸੇ ਸ਼ਬਦ ਕੀ ਅਵਾਜ਼ ਬੜ੍ਹਤੀ ਬੜ੍ਹਤੀ ਔਰ ਯਕਸੂਈ[1] ਬੜ੍ਹਤੀ ਹੂਈ ਵੁਹੀ ਸ਼ਬਦ ਪਾਂਚ ਕਿਸਮ ਕਾ ਸੁਨਾਈ ਦੇਨੇ ਲਗ ਜਾਵੇਗਾ ਔਰ ਬਿਰਤੀ ਉਸ ਸ਼ਬਦ ਕੋ ਪਕੜ ਕਰ ਉਪਰ ਕੋ ਸਚਖੰਡ ਕੋ ਚੜ੍ਹਦੀ ਜਾਵੇਗੀ। ਬਹੁਤ ਸਾਰੇ ਮੁਕਾਂਮਾਤ ਤੈਅ ਕਰਕੇ ਜੋ ਕਿ ਰਾਸਤਾ ਮੇਂ ਹੈਂ, ਜਿਨ ਮੇਂ ਰੌਸ਼ਨੀਆਂ ਔਰ ਬਹੁਤ ਸਾਰੇ ਨਜ਼ਾਰੇ ਭੀ ਹੈਂ ਅਖੀਰ ਕੋ ਅਗਮ ਲੋਕ ਮੇਂ ਜਾਕਰ ਆਪਾ ਗੰਵਾ ਕਰ ਲੀਨ ਹੋ ਜਾਵੇਗੀ। ਅਫੁਰ ਔਰ ਨਿਰਵਕਲਪ ਵਾਹਿਗੁਰੂ ਹੀ ਬਾਕੀ ਰਹੇਗਾ। ਜਿਸਮ ਸੇ ਊਪਰ ਉਠ ਕਰ ਆਤਮਾ ਮੇਂ ਲੀਨ ਹੋ ਜਾਵੇਗੀ। ਦੁਖੋਂ ਸੇ ਬਰੀ ਮੁਕਤ ਅਵਸਥਾ ਪ੍ਰਾਪਤ ਹੋਵੇਗੀ।

ਸੰਤ ਔਰ ਰਾਮ ਏਕ ਹੀ ਹੈਂ।



ਫਕੀਰ ਕੀ ਜ਼ਾਤਿ ਤੋ ਜ਼ਤਿ ਖ਼ੁਦਾ ਹੀ ਹੈ।

**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥੬॥੩॥**

**(ਰਾਮਕਲੀ ਬਾਣੀ ਭਗਤਾ ਕੀ ॥ ਕਬੀਰ ਜੀਓ - ੯੬੯)**

---

[1] ਯਕਸੂਈ = ਇਕਾਗ੍ਰਤਾ

## 16. ਸੰਤ ਫਕੀਰ ਮਹਾਂਪੁਰਸ਼

ਦੱਦਾ ਆਖੇ ਦੂਰ ਬੜੀ, ਮੰਜ਼ਿਲ ਫ਼ਕੀਰ ਦੀ ਏ,
ਲੋਕਾਂ ਨੂੰ ਪਤਾ ਕੀ ਜਿੱਥੇ ਫੱਕਰ ਬਿਰਾਜਦੇ।
ਸੁੰਨ ਜੋ ਸਮਾਧ ਲੱਗੀ ਨਾਲ ਪਰਮਾਤਮਾ ਦੇ,
ਦੁਨੀਆਂ ਕੀ ਜਾਣੇ ਬਈ ਸੁਤੇ ਐ ਕਿ ਜਾਗਦੇ।
ਹੱਥ ਤਸਬੀ ਨ ਮਾਲਾ, ਭੇਸ ਭਗਵਾ ਨ ਕਾਲਾ,
ਸੁੰਨਤ ਸ਼ਰੀਅਤ ਕੋਈ ਕੰਮ ਨ ਨਮਾਜ਼ ਦੇ।
ਲੋਕ ਬੇਗਿਆਤ ਮੁਲ ਪਾਂਵਦੇ ਪਖੰਡੀਆਂ ਦਾ,
ਵਿਰਲੇ ਸਰੋਤੇ ਕੋਈ ਫੱਕਰਾਂ ਦੇ ਰਾਗ ਦੇ।

(ਫ਼ਕੀਰ ਦੀ ਸਮਾਈ ਨਿਰਵਿਕਲਪ ਰੱਬ ਵਿੱਚ ਹੈ)

# 17. ਵੈਰਾਗ-ਭਗਤੀ ਔਰ ਬ੍ਰਹਮ-ਗਿਆਨ ਮੇਂ ਜ਼ਿੰਦਗੀ ਗ਼ੁਜ਼ਾਰੇ

ਪਰਪੰਚ ਤੋ ਪਾਂਚ ਚੀਜ਼ੋਂ ਕਾ ਹੀ ਨਾਮ ਹੈ

੧. ਨਾਮ   ੨. ਰੂਪ   ੩. ਸਤਿ   ੪. ਚਿੱਤ   ੫. ਅਨੰਦ

ਯਹ ਪਾਂਚ ਵਸਤੂ ਹੈਂ ਜੋ ਕਿ ਸੰਸਾਰ ਕੇ ਨਾਮ ਸੇ ਪ੍ਰਸਿੱਧ ਹੈਂ। ਇਸ ਮੇਂ ਸੇ ਨਾਮ ਔਰ ਰੂਪ ਤੋ ਨਾਸ਼ਵਾਨ ਔਰ ਤਬਦੀਲੀ ਪਜ਼ੀਰ ਹੋਨੇ ਵਾਲੇ ਹੈਂ। ਸਤਿ-ਚਿਤ-ਅਨੰਦ ਤੋ ਏਕ ਰਸ ਹੈ, ਨਾ ਬਦਲਤਾ ਹੈ ਨਾ ਨਾਸ਼ ਹੀ ਹੋਤਾ ਹੈ। ਉਸੀ ਕੋ ਵਾਹਿਗੁਰੂ ਯਾ ਪ੍ਰਮਾਤਮਾ ਯਾ ਖ਼ੁਦਾ ਕੇ ਨਾਮ ਸੇ ਪੁਕਾਰਾ ਜਾਤਾ ਹੈ। ਨਾਮ ਔਰ ਰੂਪ ਪਾਂਚ ਤੱਤ ਹੈਂ। ਮਿੱਟੀ, ਪਾਨੀ, ਆਗ, ਹਵਾ, ਆਕਾਸ਼। ਯਹ ਪਾਂਚ ਤੱਤ ਠੋਸ (Matter) ਹੈਂ। ਸਭ ਕਾ ਅਪਨਾ ਆਪ ਸਤਿ-ਚਿਤ-ਅਨੰਦ ਪੂਰਨ ਹੀ ਹੈ। ਜਿਸਮ ਇਸਕੋ ਕੁਛ ਵਕਤ ਕੇ ਵਾਸਤੇ ਹੀ ਮਿਲਾ ਹੈ। ਫਿਰ ਲੀਆ ਜਾਵੇਗਾ ਜਿਸਕੋ ਮਰਨਾ ਬੋਲਤੇ ਹੈਂ।

ਪਾਂਚ ਤੱਤ, ਤੀਨ ਗੁਨ ਔਰ ਇਨਕਾ ਕਾਰਜ, ਅਸਥੂਲ, ਸੂਖਸ਼ਮ ਸੰਸਾਰ, ਤੀਨ ਲੋਕ, ਚੋਦਾਂ ਭਵਨ, ਚਾਰ ਵੇਦ, ਛੇ ਸ਼ਾਸਤ੍ਰ, ਅਠਾਰਾਂ ਪੁਰਾਣ, ਸਤਾਈ ਸਿਮਰਤੀਏਂ, ਮਾਇਆ ਸਬਲ ਈਸ਼੍ਵਰ[1] ਮਿਥਿਆ ਹੀ ਹੈ ਔਰ ਸਤਿ ਤੋ ਪ੍ਰਮਾਰਥ, ਆਤਮਾ ਹੀ ਹੈ। ਅਪਨੀ ਬਿਰਤੀ ਕੋ ਇਨ ਤਮਾਮ ਕੋ ਮਿਥਿਆ ਔਰ ਦੁਖ ਰੂਪ ਜਾਨ ਕਰ ਇਨਸੇ ਊਪਰ ਉਠਾਨਾ ਔਰ ਸਤਿ ਸੁਖ ਔਰ ਚੇਤਨ ਸਰੂਪ ਮੇਂ ਜੋੜਨਾ ਹੀ ਪਰਮ ਪੁਰਸ਼ਾਰਥ ਹੈ। ਇਨਸੇ ਵੈਰਾਗ ਧਾਰ ਕਰ ਭਗਤੀ ਅਭਿਆਸ ਸੇ ਆਤਮਾ ਮੇਂ ਬਿਰਤੀ ਕੋ ਲੈਅ ਕੀਆ ਜਾਤਾ ਹੈ। ਕੁਛ ਦੇਰ ਅਤਿਅੰਤ ਵੈਰਾਗ ਧਾਰ ਕਰ ਅਭਿਆਸ ਕੀਏ ਸੇ ਬਿਰਤੀ ਸ਼ਬਦ ਮੇਂ ਜੁੜਨੇ ਲਗਤੀ ਹੈ ਔਰ ਤਤਿਖਸ਼ਾ ਕਰਨੇ ਵਾਲਾ ਜਗਿਆਸੂ ਹੀ ਸਫਲਤਾ ਕੋ ਪ੍ਰਾਪਤਿ ਹੋਤਾ ਹੈ। ਸ਼ਰੀਰ ਅਸਤਿ, ਜੜ੍ਹ, ਦੁਖ ਰੂਪ ਜਾਨ ਕਰ ਆਤਮਾ ਸਤਿ-ਚਿਤ ਅਨੰਦ ਰੂਪ ਮੇਂ ਪ੍ਰੇਮ ਕੀਆ ਹੂਆ ਹੀ ਸਫਲਤਾ ਕਾ ਸਾਧਨ ਹੂਆ ਕਰਤਾ ਹੈ।

[1] ਮਾਇਆ ਸਬਲ ਈਸ਼੍ਵਰ = ਮਾਇਆ ਸਹਿਤ ਈਸ਼੍ਵਰ

# 18. Life is a Struggle (ਜੰਗ ਲੜਾਈ ਯੁਧ)

ਜੈਸੇ ਦੁਨਿਆਵੀ ਜ਼ਮੀਨ ਪਰ ਦੁਨਿਆਵੀ ਰਾਜਾ ਮਹਾਰਾਜਾ ਲੋਗ ਆਪਸ ਮੇਂ ਜੰਗ ਕਰਕੇ ਅਪਨੀ ਫਤਹ ਹਾਸਿਲ ਕਰਨਾ ਚਾਹਤੇ ਹੈਂ। ਇਸੀ ਤਰਹ ਸੇ ਇਸ ਜਿਸਮ ਰੂਪੀ ਦੇਸ਼ ਮੇਂ ਭੀ ਦੋ ਰਾਜਾਓਂ ਕਾ ਜੰਗ ਹੋ ਰਹਾ ਹੈ। ਏਕ ਰਾਜਾ ਮੋਹ ਹੈ ਔਰ ਦੂਸਰਾ ਮਹਾਰਾਜਾ ਬਿਬੇਕ ਹੈ। ਇਨ ਰਾਜਾਓਂ ਕੀ ਫੌਜ ਭੀ ਹੈ। ਜਿਸ ਮੇਂ ਰਾਜਾ ਮੋਹ ਕੀ ਫੌਜ ਹੈ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਦ੍ਵੈਸ਼, ਖ਼ੁਦਪਸੰਦੀ, ਤ੍ਰਿਸ਼ਨਾ, ਆਸ਼ਾ, ਚਿੰਤਾ, ਜਿਸਮ ਔਰ ਸੰਸਾਰ ਕੋ ਸਤਿ ਮਾਨਨਾ ਵਗੈਰਾ। ਔਰ ਦੂਸਰੀ ਤਰਫ ਮਹਾਰਾਜਾ ਵਿਵੇਕ ਕੀ ਭੀ ਜ਼ਬਰਦਸਤ ਫ਼ੌਜ ਹੈ :- ਬ੍ਰਹਮਚਰਜ, ਸ਼ਾਂਤੀ ਖਿਮਾ, ਧੀਰਜ, ਸੰਤੋਖ, ਗਰੀਬੀ, ਆਜਜ਼ੀ, ਇਨਕਸਾਰੀ, ਨਿਮ੍ਰਤਾ, ਅਦ੍ਵੈਤਤਾ, ਜਿਸਮ ਔਰ ਸੰਸਾਰ ਕੋ ਅਸਤਿ, ਜੜ੍ਹ, ਦੁਖ ਰੂਪ ਜਾਨ ਕਰ ਈਸ਼੍ਵਰ ਭਗਤੀ ਮੇਂ ਮਸਤ ਰਹਿਣਾ ਔਰ ਭਗਤੀ ਔਰ ਗੁਣੋਂ ਕੇ ਆਸਰੇ ਬ੍ਰਹਮ-ਗਿਆਨ ਕੀ ਪ੍ਰਾਪਤੀ ਸੇ ਰਾਜਾ ਮੋਹ ਔਰ ਉਸਕੀ ਫੌਜ ਕੋ ਸ਼ਿਕਸਤ ਦੇ ਕਰ ਅਬਨਾਸ਼ੀ ਰਾਜ ਕੋ ਪ੍ਰਾਪਤ ਹੋਣਾ ਔਰ ਜੀਵਨ ਮੁਕਤੀ ਕਾ ਆਨੰਦ ਸਾਰੀ ਜ਼ਿੰਦਗੀ ਲੇਤੇ ਹੂਏ ਅਖੀਰ ਕੋ ਪ੍ਰਾਰਭਧ ਕੇ ਖ਼ਾਤਮਾ ਪਰ ਵਿਦੇਹ ਕੈਵਲ ਮੋਕਸ਼ ਕੀ ਪ੍ਰਾਪਤੀ ਦੁਆਰਾ ਹਮੇਸ਼ਾ ਵਾਸਤੇ ਦੁਖੋਂ ਸੇ ਛੁਟਕਾਰਾ ਪਾ ਜਾਣਾ ਰੂਪੀ ਫਲ ਹੈ। ਮਨੁਸ਼ ਸਰੀਰ ਧਾਰਨ ਕੀਆ ਸਫ਼ਲ ਹੈ।

# 19. ਮੌਤ

ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ॥
ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ ॥੬੧॥

(੧੩੬੭)

ਮੌਤ ਏਕ ਦਿਨ ਸਭ ਕੋ ਆਏਗੀ। ਇਸ ਸੇ ਕੋਈ ਭੀ ਬਚ ਨਹੀਂ ਸਕਤਾ ਲੇਕਿਨ ਮੌਤ ਮੌਤ ਮੇਂ ਭੇਦ ਹੈ। ਏਕ ਮੌਤ ਦੋਨੋਂ ਲੋਕ ਸੰਵਾਰ ਦੇਤੀ ਹੈ ਔਰ ਦੂਸਰੀ ਦੋਨੋਂ ਲੋਕੋਂ ਕੋ ਵਿਗਾੜ ਦੇਤੀ ਹੈ। ਨਾਮ ਦਾਨ, ਇਸ਼ਨਾਨ ਕਰਤਾ ਹੂਆ ਇਨਸਾਨ ਮੌਤ ਕੀ ਹੱਦ ਸੇ ਪਰੇ ਹੋ ਜਾਤਾ ਹੈ। ਯਾਨੀ ਮੌਤ ਕੋ ਜੀਤ ਲੇਤਾ ਹੈ। ਔਰ ਬੰਦਗੀ ਸੇ ਦੂਰ ਬੁਰਾਈ ਮੇਂ ਲਗਾ ਹੂਆ ਇਨਸਾਨ ਮੌਤ ਬਿਗਾੜ ਲੇਤਾ ਹੈ ਔਰ ਜ਼ਿੰਦਗੀ ਭੀ ਬਿਗਾੜ ਲੇਤਾ ਹੈ। ਔਰ ਯਹਾਂ ਪਰ ਅਨੇਕ ਦੁਖੋਂ ਕੋ ਸਹਾਰਤਾ ਹੂਆ ਆਗੇ ਜਹੰਨਮ ਮੇਂ ਜਾ ਗਿਰਤਾ ਹੈ ਔਰ ਬਾਰ ਬਾਰ ਜਨਮਤਾ ਔਰ ਮਰਤਾ ਔਰ ਫਿਰ ਫਿਰ ਬੁਰੀ ਜੂਨੀਓਂ ਮੇਂ ਚਕਰ ਕਾਟਤਾ ਹੂਆ ਦੁਖ ਪਾਤਾ ਹੈ।

ਬਿਰਤੀ ਹੀ ਸਭ ਕੁਝ ਹੋ ਕਰ ਦੁਖ ਔਰ ਸੁਖ ਕਾ ਸਬੱਬ ਹੂਆ ਕਰਤੀ ਹੈ। ਰਜੋ ਬਿਰਤੀ, ਤਮੋ ਬਿਰਤੀ, ਸਤੋ ਬਿਰਤੀ, ਬ੍ਰਹਮਕਾਰ ਬਿਰਤੀ। ਭੇਦ ਸੇ ਚਾਰ ਕਿਸਮ ਕੀ ਬਿਰਤੀ ਹੋਤੀ ਹੈ। ਜਿਸ ਵਕਤ ਖ਼ਿਆਲਾਤ ਦੁਨੀਆਂ ਕੋ ਸਤਿ ਔਰ ਸੁਖ ਰੂਪ ਜਾਨ ਕਰ ਮਨ ਮੇਂ ਐਸ਼ੋ ਇਸ਼ਰਤ ਔਰ ਦੁਨਿਆਵੀ ਭੋਗੋਂ, ਰਾਜ ਭਾਗ, ਇਸਤ੍ਰੀ ਪੁਤਰ ਔਰ ਧਨ ਜੈਦਾਦ ਵਗੈਰਾ ਕੇ ਉਠਤੇ ਰਹਤੇ ਹੈਂ। ਇਸ ਕੋ ਰਜੋ ਗੁਣੀ ਬਿਰਤੀ ਕੇ ਨਾਮ ਸੇ ਪੁਕਾਰਾ ਜਾਤਾ ਹੈ ਔਰ ਜਿਸ ਵਕਤ ਮਨ ਮੇਂ ਗੁੱਸਾ ਔਰ ਕ੍ਰੋਧ, ਹਸਦ ਔਰ ਈਰਖਾ ਕੇ ਖਿਆਲ ਉਠਤੇ ਹੈਂ। ਇਨ ਕੋ ਤਮੋਗੁਣੀ ਬਿਰਤੀ ਕਹਿਤੇ ਹੈਂ ਔਰ ਜਬ ਦੁਨੀਆਂ ਸੇ ਵੈਰਾਗ ਔਰ ਮਨ ਕੀ ਇਕਾਗਰਤਾ ਸੇ ਮਨ ਮੇਂ ਸ਼ਾਂਤੀ ਹੋਤੀ ਹੈ। ਇਸ ਕੋ ਸਤੋਗੁਣੀ ਬਿਰਤੀ ਕਹਿਤੇ ਹੈਂ। ਜਿਸ ਵਕਤ ਬ੍ਰਹਮ ਵਿਚਾਰ ਸੇ ਔਰ ਬ੍ਰਹਮ ਚਿੰਤਨ ਸੇ ਜਗਤ ਬ੍ਰਹਮ ਰੂਪ ਨਜ਼ਰ ਆਨੇ ਕੇ ਖ਼ਿਆਲਾਤ ਉਠਤੇ ਹੈਂ ਇਸ ਕੋ ਬ੍ਰਹਮਾਕਾਰ ਬਿਰਤੀ ਕਹਿਤੇ ਹੈਂ ਜੋ ਕਿ ਬ੍ਰਹਮ-ਗਿਆਨ ਕਾ ਫਲ ਹੈ। ਬਿਰਤੀ ਕੋ ਜਗਤਾਕਾਰ ਸੇ ਹਟਾਕਰ ਬ੍ਰਹਮਾਕਾਰ ਬਨਾਨੇ ਸੇ ਯਹ ਦ੍ਰਿਸ਼ਯ ਬਜਾਇ ਜਗਤ ਕੇ ਬ੍ਰਹਮ ਰੂਪ ਨਜ਼ਰ ਆਨੇ ਲਗਤਾ ਹੈ। ਜਗਤ ਦ੍ਰਿਸ਼ਟੀ ਮਹਾਂ ਅਨਰਥ ਔਰ ਦੁਖ ਰੂਪ ਹੈ ਔਰ ਬ੍ਰਹਮ ਦ੍ਰਿਸ਼ਟੀ ਪਰਮ ਸੁਖਦਾਈ ਔਰ ਅਨੰਦ ਕਾ ਘਰ ਹੈ। ਜੈਸੇ ਏਕ ਰੱਸੀ ਅੰਧੇਰੇ ਮੇਂ ਪੜੀ ਹੂਈ, ਏਕ ਆਦਮੀ ਕੋ ਭੂਲ ਸੇ ਸਾਪ ਨਜ਼ਰ ਆਤੀ ਹੈ ਜਿਸ ਕੇ ਸਬੱਬ ਸੇ ਉਸਕਾ ਦਿਲ ਧੜਕਤਾ ਹੈ ਔਰ ਸ਼ਰੀਰ ਕਾਂਪਤਾ ਹੈ ਔਰ ਦੁਖੀ ਹੋ ਜਾਤਾ ਹੈ। ਦੂਸਰੇ ਆਦਮੀ ਕੋ ਭੂਲ ਨਾ ਹੋਨੇ ਸੇ ਰੱਸੀ ਹੀ ਨਜ਼ਰ ਆਤੀ ਹੈ ਜਿਸਸੇ ਵੋਹ ਸ਼ਾਂਤ ਚਿਤ ਔਰ ਪਰਮ ਸੁਖੀ ਹੈ। ਵੋਹੀ ਚੀਜ਼ ਏਕ ਕੋ ਦੁਖ ਰੂਪ ਔਰ ਦੂਸਰੇ ਕੋ ਸੁਖ ਰੂਪ ਹੈ। ਇਸੀ ਤਰਹ ਯਹ ਦ੍ਰਿਸ਼ਯ, ਜਗਤਾਕਾਰ ਬਿਰਤੀ ਕੇ ਸਬੱਬ ਜਗਤ ਨਜ਼ਰ ਆਨੇ ਸੇ ਦੁੱਖ ਰੂਪ ਹੈ ਔਰ ਬ੍ਰਹਮਾਕਾਰ ਬਿਰਤੀ ਸੇ ਬ੍ਰਹਮ ਰੂਪ ਹੋਨੇ ਸੇ ਪਰਮ ਸੁਖ ਔਰ ਅਨੰਦ ਸਰੂਪ ਹੈ।



॥ ਪਰਮਾਨੰਦੋਹੰ ॥

# 20. ਵਾਹਿਗੁਰੂ

ਵਾਹਿਗੁਰੂ ਸ਼ਬਦ ਕੇ ਚਾਰ ਹਰਫ਼ ਹੈਂ :- **ਵ-ਹ-ਗ-ਰ।**

ਵਾਹ-ਗੁਰੂ, 'ਵਾਹ' ਕੇ ਮੈਨੇ ਅਸਚਰਜ ਹੈ ਔਰ 'ਗੁ' ਕੇ ਮੈਨੇ ਅੰਧੇਰਾ ਔਰ 'ਰੂ' ਕੇ ਮੈਨੇ ਪ੍ਰਕਾਸ਼ ਹੈ। ਯਾਨੀ ਜਿਸਮ, ਇੰਦਰੇ, ਪ੍ਰਾਣ ਔਰ ਮਨ ਵਗੈਰ੍ਹਾ,ਜੋ ਕਿ ਜੜ੍ਹ ਹੈਂ, ਇਨ ਸਭ ਕੋ ਪ੍ਰਕਾਸ਼ ਦੇਨੇ ਵਾਲਾ ਹੈ। 'ਵਾਹ' ਕਹੀਏ-ਅਕਾਲ ਪੁਰਖ ਹੈ। ਇਸ ਸ਼ਬਦ ਕੇ ਅਭਿਆਸ ਸੇ ਅਕਾਲ ਪੁਰਖ ਮੇਂ ਸਮਾਈ ਹੋਤੀ ਹੈ।

ਜੈਸੇ ਓਅੰ ਸ਼ਬਦ ਵੇਦ ਮੇਂ ਸਭ ਸੇ ਆਲ੍ਹਾ ਬ੍ਰਹਮ ਕਾ ਵਾਚਕ ਹੈ। ਇਸ ਕੇ ਚਾਰ ਹਿੱਸੇ ਹੈਂ :-

| | | | |
|---|---|---|---|
| **1.** | **ਅਕਾਰ** | - | **ਬ੍ਰਹਮਾ** |
| **2.** | **ਉਕਾਰ** | - | **ਵਿਸ਼ਨੂੰ** |
| **3.** | **ਮਕਾਰ** | - | **ਸ਼ਿਵਜੀ** |
| **4.** | **ਅਰਧਬਿੰਦੂ** | - | **ਨਿਰਗੁਣ ਬ੍ਰਹਮ ਕਾ ਵਾਚਕ ਹੈ।** |



ਇਸੀ ਤਰਾਂ ਵਾਹਿਗੁਰੂ ਕਾ ਮਤਲਬ ਹੈ।

**ਵਾ ਵਾ** ਕਾ ਅਭਿਆਸ ਨਾਭੀ ਮੇਂ,
**ਹਿ ਹਿ** ਕੀ ਆਵਾਜ਼ ਹਿਰਦੇ ਮੇਂ ਔਰ
**ਗੁ ਗੁ** ਕੋ ਕੰਠ ਮੇਂ ਕਰੋ।
**ਰੂ ਰੂ** ਕੀ ਆਵਾਜ਼ ਕੋ ਮਸਤਕ ਮੇਂ ਰਟਨ ਕਰਤੇ ਹੂਏ ਬਿਰਤੀ ਕੋ ਨਿਰਗੁਣ ਆਤਮਾ ਮੇਂ ਲੀਨ ਕਰ ਦੋ।

# 21. ਸੰਸਾਰ ਯਾ ਜਗਤ ਮਾਇਆ ਮਾਤਰ ਹੈ

ਮਾਇਆ, ਅਵਿੱਦਿਆ, ਜਾਦੂ ਯਾ ਅਗਿਆਨ ਮਨ ਮੇਂ ਰਚਾ ਹੂਆ ਹੈ ਔਰ ਮਿਥਿਆ ਹੈ। ਜੈਸੇ ਕੱਲਰ ਮੇਂ ਪਾਨੀ ਮਿਥਿਆ ਹੂਆ ਕਰਤਾ ਹੈ। ਇਸ ਲਈ ਸਮਸ਼ਟੀ ਵਿਅਸ਼ਟੀ ਅਸਥੂਲ, ਸੂਖਸ਼ਮ ਬ੍ਰਹਮਾ ਸੇ ਲੇਕਰ ਘਾਸ ਤੱਕ ਚਿੰਨ੍ਹ ਮਾਤ੍ਰ ਹੀ ਹੈ। ਚਿੰਨ੍ਹ ਮਾਤ੍ਰ ਸੇ ਬਗ਼ੈਰ ਕੁਛ ਭੀ ਨਹੀਂ। ਨਾਮ ਰੂਪ ਕਲਪਿਤ ਹੈਂ। ਇਸ ਕੋ ਛੋੜ ਕਰ ਸਭ ਚਿੰਨ੍ਹ ਮਾਤ੍ਰ ਹੀ ਹੈ। ਇਸ ਕੇ ਬਗ਼ੈਰ ਜੋ ਦਿਖਾਈ ਦੇਤਾ ਹੈ ਔਰ ਜੋ ਸੁਨਾਈ ਦੇਤਾ ਹੈ, ਪ੍ਰਤੀਤ ਹੋਤਾ ਔਰ ਸਿਮਰਨ ਹੋਤਾ ਹੈ, ਸਭ ਨਿਸਚੇ ਹੀ ਮਿਥਿਆ ਹੈ। ਐਸੇ ਵਿਗਿਆਨ ਰੂਪ ਜਲ ਸੇ ਚਿਤ ਕੋ ਰੋਜ਼ ਧੋਨਾ ਹੈ ਔਰ ਏਕ ਨਿਰਗੁਣ, ਨਿਰਾਕਾਰ, ਅਖੰਡ ਪੂਰਨ ਬ੍ਰਹਮ ਕਾ ਹਮੇਸ਼ਾ ਚਿੰਤਨ ਕਰਤਾ ਹੂਆ ਹੀ ਚਿਤ ਚਿਦਾਕਾਸ਼ ਬਨ ਜਾਤਾ ਹੈ ਔਰ ਨਿਰਵਿਕਲਪ ਸਮਾਧ ਮੇਂ ਹਮੇਸ਼ਾ ਹੀ ਸਥਿਤੀ ਪਾਤਾ ਹੈ। ਔਰ ਇਸ ਅਭਿਆਸ ਕੋ ਬੜ੍ਹਾਤਾ ਬੜ੍ਹਾਤਾ ਭੂਮਕਾ ਅਰੂੜ੍ਹ ਹੋਤਾ ਚਲਾ ਜਾਤਾ ਹੈ ਔਰ ਜੀਵਨ ਮੁਕਤੀ ਕਾ ਅਨੰਦ ਲੇਤਾ ਹੂਆ ਉਮਰ ਗ਼ੁਜ਼ਾਰ ਕਰ ਪ੍ਰਾਰਭਧ ਖਸ਼ੈ (ਖੈ) ਹੋਨੇ ਪਰ ਵਿਦੇਹ ਮੁਕਤੀ ਕੋ ਪ੍ਰਾਪਤ ਹੋਤਾ ਹੈ।

ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥

ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥੧॥ ਰਹਾਉ ॥

(ਤਿਲੰਗ ਬਾਣੀ ਭਗਤਾ ਕੀ ਕਬੀਰ ਜੀ - ੭੨੭)

ਕਬੀਰ ਮਾਇਆ ਡੋਲਨੀ ਪਵਨੁ ਝਕੋਲਨਹਾਰੁ ॥
ਸੰਤਹੁ ਮਾਖਨੁ ਖਾਇਆ ਛਾਛਿ ਪੀਐ ਸੰਸਾਰੁ ॥੧੯॥

(੧੩੬੫)

## 22.

ਮਨ ਕੇ ਸਿਵਾ ਸੰਸਾਰ ਕੋਈ, ਸਿੱਧ ਕਰ ਸਕਤਾ ਨਹੀਂ।
(ਹੈ) ਮਨ ਕੇ ਸਿਵਾ ਸੰਸਾਰ ਕੀ, ਸੱਤਾ ਕੁਛ ਭੀ ਨਹੀਂ।
ਸੰਸਾਰ ਤੋ ਹੈ ਹੀ ਨਹੀਂ, ਨਾ ਹੈ ਜਨਮ ਨਾ ਹੈ ਮਰਨ।
ਧੰਨ ਹੈਂ ਸਤਗੁਰ ਦੇਵ ਜੀ, ਜਿਨ੍ਹ ਕਾਟੇ ਹੈਂ ਸਗਲੇ ਭਰਮ।

ਅਗਰ ਮੈਂ ਚਾਹੂੰ ਤੋ ਯਕਦਮ ਉੜਾ ਦੂੰ,
ਤਰਹ ਤਰਹ ਕੀ ਯਹ ਸਾਰੀ ਦੁਨੀਆਂ।

ਸੰਕਲਪ ਸੇ ਸੰਸਾਰ ਕੀ ਉਤਪਤੀ ਔਰ ਸੰਕਲਪ ਕੇ ਖਸ਼ੈ ਹੋਨੇ ਸੇ ਨਿਵਿਰਤੀ ਹੈ। ਸੰਕਲਪ ਫੁਰਨਾ ਹੈ ਔਰ ਫੁਰਨਾ ਆਕਾਸ਼ ਰੂਪ ਹੋਤਾ ਹੈ। ਆਕਾਸ਼ ਸ਼ੂਨ ਰੂਪ ਹੋਤਾ ਹੈ ਔਰ ਸ਼ੂਨ ਖਾਲੀ ਕੋ ਕਹਤੇ ਹੈਂ। ਇਸ ਵਾਸਤੇ ਸੰਕਲਪ ਰੂਪ ਹੋਨੇ ਸੇ ਸੰਸਾਰ ਆਕਾਸ਼ ਰੂਪ ਸਿੱਧ ਹੂਆ। ਜਿਸ ਵਕਤ ਸੰਸਾਰ ਕੋ ਖਸ਼ੈ ਕਰ ਦੀਆ ਤੋ ਬਾਕੀ ਰਹਾ ਸਿਰਫਆਤਮਾ ਹੀ ਜੋ ਕਿ ਏਕ ਨਿਰਾਕਾਰ, ਚਿੰਨ੍ਹ, ਮਾਤ੍ਰ, ਅਦ੍ਵੈਤ, ਨਿਰਗੁਣ, ਚਿਦਾਕਾਸ਼, ਕੇਵਲ ਕੇਵਲੀ ਔਰ ਨਿਰਵਿਕਲਪ ਹੈ। ਸਤ-ਚਿੱਤ-ਅਨੰਦ ਪੂਰਨ ਅਪਨੇ ਆਪ ਮੇਂ ਹੀ ਸਥਿਤ ਹੈ। ਸਥਿਤ ਔਰ ਕੁਟਸਥ ਹੈ। ਅਪਨੀ ਮਹਿਮਾ ਮੇਂ ਆਪ ਹੀ ਬਿਰਾਜਾਮਨ ਹੈ ਜੈਸੇ ਪੱਥਰ ਹਮੇਸ਼ਾ ਹੀ ਅਪਨੀ ਕਠੋਰਤਾ ਮੇਂ ਸਥਿਤ ਹੈ ਔਰ ਪਾਨੀ ਹਮੇਸ਼ਾ ਹੀ ਅਪਨੀ ਦ੍ਰਵਤਾ ਮੇਂ ਸਥਿਤ ਹੈ ਔਰ ਆਕਾਸ਼ ਹਮੇਸ਼ਾ ਕੇ ਲੀਏ ਅਪਨੀ ਸ਼ੂਨਤਾ ਮੇਂ ਸਥਿਤ ਹੈ। ਇਸੀ ਤਰਾਂ ਆਤਮ ਵਸਤੂ ਨਿਰਦ੍ਵੰਦ, ਨਿਰ-ਵਿਕਲਪ, ਸਮਾਧ ਰੂਪ ਅਪਨੀ ਨਿੱਜ ਮਹਿਮਾ ਮੇਂ ਹਮੇਸ਼ਾ ਕੇ ਲੀਏ ਹੀ ਸਥਿਤ ਹੈ।

**ਚਿਦਾਕਾਸ਼ੋਹੰ - ਨਿਰਵਿਕਲਪੋਹੰ - ਚਿੰਨ੍ਹਮਾਤ੍ਰੋਹੰ।**

# 23. ਦੁਨੀਆਂ ਮੁਕਾਮ-ਏ-ਫਾਨੀ[1] (ਵੈਰਾਗ)

ਮਿਟਾ ਦੇ ਅਪਨੀ ਹਸਤੀ ਕੋ,
    ਅਗਰ ਕੁਛ ਮਰਤਬਾ[2] ਚਾਹੇ।
ਕਿ ਦਾਨਾ ਖ਼ਾਕ ਮੇਂ ਮਿਲ ਕਰ,
    ਗ਼ੁਲੇ ਗੁਲਜ਼ਾਰ[3] ਬਨਤਾ ਹੈ।

ਜਿਨ ਕੇ ਮਹਿਲੋਂ ਮੇਂ ਹਜ਼ਾਰੋਂ ਕਿਸਮ ਕੇ ਫ਼ਾਨੂਸ ਥੇ,
    ਝਾੜ ਉਨਕੀ ਕਬਰ ਪਰ ਹੈਂ ਔਰ ਨਿਸ਼ਾਂ ਕੁਛ ਭੀ ਨਹੀਂ।
ਨਾ ਕਰ ਇਤਨਾ ਤਕੱਬਰ[4] ਕਿ ਜਹਾਨ ਇਕ ਰੋਜ਼ ਫ਼ਾਨੀ ਹੈ,
    ਕਿ ਤੁਮ ਭੀ ਸੇ ਆਲ੍ਹਾ ਹੋ ਗੁਜ਼ਰੇ ਨਾ ਕੁਝ ਪਤਾ ਔਰ ਨਿਸ਼ਾਨੀ ਹੈ।

**ਸੂਖਮ ਅਸਥੂਲ ਸਗਲ ਭਗਵਾਨ ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ ॥੧੪॥**
**(ਥਿਤੀ ਗਉੜੀ ਮਹਲਾ ੫ - ੨੯੯)**

**ਆਪਹਿ ਸੂਖਮ ਆਪਹਿ ਅਸਥੂਲਾ ॥ ਲਖੀ ਨ ਜਾਈ ਨਾਨਕ ਲੀਲਾ ॥੧॥**
**(ਗਉੜੀ ਬਾਵਨ ਅਖਰੀ ਮਹਲਾ ੫ - ੨੫੧)**
**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ ਰਹਾਉ ॥**
**(ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ - ੪੮੫)**
**ਏਹੁ ਵਿਸੁ ਸੰਸਾਰੁ ਤੁਮ ਦੇਖਦੇ**
**ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥**
**(ਰਾਮਕਲੀ ਮਹਲਾ ੩ ਅਨੰਦੁ - ੯੨੨)**

---

[1] ਮੁਕਾਮ-ਏ-ਫ਼ਾਨੀ = ਨਾਸਵਾਨ
[2] ਮਰਤਬਾ = ਪਦਵੀ
[3] ਗ਼ੁਲੇ ਗੁਲੱਾਰ = ਖਿੜੀ ਫੁਲਵਾੜੀ
[4] ਤਕੱਬਰ = ਹੰਕਾਰ, ਅਭਿਮਾਨ

# 24. ਹਮੇਸ਼ਾ ਹੈ ਹਾਜ਼ਿਰ ਨਾ ਹਰਗਿਜ਼[1] ਛੁਪਾ ਹੈ

ਜਿਧਰ ਦੇਖਤਾ ਹੂੰ ਖ਼ੁਦਾ ਹੀ ਖ਼ੁਦਾ ਹੈ,
ਖ਼ੁਦਾ ਸੇ ਨਹੀਂ ਕੋਈ ਚੀਜ਼ ਜੁਦਾ ਹੈ।
ਜੋ ਅੱਵਲ[2] ਔਰ ਆਖ਼ਿਰ ਖ਼ੁਦਾ ਹੀ ਖ਼ੁਦਾ ਹੈ,
ਤੋ ਅਬ ਭੀ ਕਿਆ ਉਸਸੇ ਕੋਈ ਸ਼ੈਅ ਜੁਦਾ ਹੈ ?
ਹੈ ਅਗਾਜ਼[3] ਹੀ ਅੰਜਾਮ[4] ਜ਼ੇਵਰ[5] ਮੇਂ ਜ਼ਰ[6] ਕਾ,
ਮਿਆਨ ਮੇਂ ਨਾ ਹਰਗਿਜ਼ ਵੋਹ ਗ਼ੈਰੇ[7] ਤਿਲਾ[8] ਹੈ।
ਵੋਹੀ ਆਪ ਹਰ ਏਕ ਸੂਰਤ ਮੇਂ ਆਇਆ,
ਕਹੀਂ ਆਬੋ[9] ਆਤਿਸ਼[10] ਜ਼ਮੀਨੋ ਹਵਾ ਹੈ।
ਖ਼ੁਦਾ ਮੇਂ ਜੋ ਦੂਈ ਕੋ ਦੇਤਾ ਦਖ਼ਲ ਹੈ,
ਵੋਹ ਕਾਫ਼ਿਰ, ਵ ਮੁਨਕਿਰ ਵ ਅਹਿਲੇ ਖ਼ਤਾ[11] ਹੈ।
ਕਹਾਂ ਉਸਕੋ ਦੂਰ ਔਰ ਜੁਦਾ ਢੂੰਢਤੇ ਹੋ,
ਹਮੇਸ਼ਾ ਹੈ ਹਾਜ਼ਿਰ ਨਾ ਹਰਗਿਜ਼ ਛੁਪਾ ਹੈ।
ਜਿਸੇ ਤੁਮ ਸਮਝਦੇ ਹੋ ਦੁਨੀਆਂ ਐ ਗ਼ਾਫ਼ਿਲ[1],
ਵੋਹ ਕੁਲ ਹੱਕ ਹੀ ਹੱਕ ਨਾ ਜੁਦਾ ਨਾ ਮਿਲਾ ਹੈ।



---

[1] ਹਰਗਿਜ਼ = ਕਦੀ ਵੀ ਨਹੀਂ, ਬਿਲਕੁਲ
[2] ਅੱਵਲ = ਆਦਿ ਪਹਿਲਾਂ
[3] ਆਗਾਜ਼ = ਆਦਿ
[4] ਅੰਜਾਮ = ਅੰਤ
[5] ਜ਼ੇਵਰ = ਗਹਿਣਾ
[6] ਜ਼ਰ = ਸੋਨਾ
[7] ਗ਼ੈਰੇ = ਬਗੈਰ
[8] ਤਿਲਾ = ਸੋਨਾ
[9] ਆਬੋ = ਪਾਣੀ
[10] ਆਤਿਸ਼ = ਅੱਗ
[11] ਅਹਿਲੇ ਖ਼ਤਾ = ਗ਼ਲਤੀ ਦਾ ਪੁਤਲਾ
[1] ਗ਼ਾਫ਼ਿਲ = ਲਾ-ਪ੍ਰਵਾਹ

ਸਫ਼ਾਤੀ[2] ਤਾਈਯਨ[3] ਮਿਟਾ ਦਿਲ ਸੇ ਦੇਖੋ,
ਯਹੀ ਏਕ ਜ਼ਾਤ-ਏ-ਖ਼ੁਦਾ ਜਾ-ਬਜਾ[4] ਹੈ।
ਯਹੀ ਚੀਜ਼ ਜ਼ਾਤੀ[5] ਯਹੀ ਹੈ ਸਫ਼ਾਤੀ,
ਸਿਰਫ਼ ਇਕ ਤਾਈਯਨ ਮੇਂ ਦੋ ਹੋ ਰਹਾ ਹੈ।
ਨਜ਼ਰ ਆਤੀਂ ਹੈਂ ਮੁਖਤਲਿਫ਼[6] ਮੂਰਤੇਂ ਗੋ[7],
ਮਗਰ ਰੂਏ-ਮਾਅਨੀ[8] ਸੇ ਸਭ ਏਕਤਾ ਹੈ।
ਹਰ ਇਕ ਚੀਜ਼ ਹਸਤੀ ਮੇਂ ਅਪਨੀ ਹੈ ਕਾਇਮ,
ਨਹੀਂ ਪੈਦਾ ਹੋਤਾ ਨਹੀਂ ਕੁਛ ਫ਼ਨਾ ਹੈ।
ਨਹੀਂ ਹੋਤਾ ਹਰਗਿਜ਼ ਫ਼ਨਾ ਕਾ ਫ਼ਨਾ ਭੀ,
ਹੂਆ ਇਸ ਸੇ ਸਾਬਤ ਬਕਾ[9] ਹੀ ਬਕਾ ਹੈ।
'ਧਰਮ ਦਾਸ' ਸਮਝੇਗਾ ਵੋਹ ਬਾਤ ਮੇਰੀ,
ਦੂਈ ਸੇ ਕੀਆ ਜਿਸਨੇ ਦਿਲ ਕੋ ਸਫ਼ਾ ਹੈ।



---

[2] ਸਫ਼ਾਤੀ = ਬਗਾਨਾ
[3] ਤਾਈਯਨ = ਨਿਸਚੇ ਕਰਨਾ
[4] ਜਾ-ਬਜਾ = ਹਰ ਜਗ੍ਹਾ
[5] ਜ਼ਾਤੀ = ਨਿਜੀ, ਆਪਣੀ
[6] ਮੁਖਤਲਿਫ਼ = ਅੱਡੋ ਅਡੀ
[7] ਗੋ = ਚਾਹੇ
[8] ਰੂਏ ਮਾਅਨੀ = ਅਸਲੀ ਮਾਅਨੇਂ, ਦਰ-ਅਸਲ
[9] ਬਕਾ = ਏਕਤਾ

# 25. ਇਸ਼ਕੇ ਹੱਕ ਕੀ ਖ਼ੁਮਾਰੀ

ਮੈਂ ਦੀਵਾਨਾ ਹੋ ਗਿਆ ਹੂੰ,
ਜਾਮ ਵਾਹਦਿਤ[1] ਕਾ ਪੀਆ।
ਮਿਲ ਗਿਆ ਥਾ ਏਕ ਸਾਕੀ,
ਕਿਆ ਕਹੂੰ ਉਨ ਕਿਆ ਕਹਾ।

ਲਬਾ ਲਬ ਭਰ ਕਰ ਪਿਆਲਾ ਦੇ ਦੀਆ ਤੌਹੀਦ[2] ਕਾ,
ਦੀਦ[3] ਉਲਟੀ ਹੋ ਗਈ, ਮਸਤੀ ਨੇ ਮਸਤਾਨਾ ਕੀਆ।
ਫੈਲ ਗਈ ਉਸਕੀ ਖ਼ੁਮਾਰੀ ਵੋਹੀ ਵੋਹ ਦਿਖਨੇ ਲਗਾ,
ਕਿਆ ਬਤਾਊਂ ਦੋਸਤੋ, ਬਸ ਜਾਦੂਗਰ, ਜਾਦੂ ਕੀਆ।
ਗ਼ੈਰ ਕੀ ਗਰਦਸ਼[4] ਮਿਟੀ, ਉਸਕਾ ਉਜਾਲਾ ਹੋ ਗਿਆ,
ਵੋਹੀ ਵੋਹ ਇਕ ਨਜ਼ਰ ਆਇਆ ਗ਼ੈਰ ਦਿਲ ਸੇ ਮਿਟ ਗਿਆ।
ਲੇ ਲੀਆ ਦੀਦਾਰ ਹਮਨੇ ਅਪਨੇ ਦਿਲਦਾਰ ਕਾ,
ਦੇ ਦੀਆ ਦਿਲਦਾਰ ਕੋ ਦਿਲ ਦਿਲਬਰੋ[5] ਸੌਦਾ ਕੀਆ।



---

[1] ਜਾਮ-ਵਾਹਦਿਤ = ਏਕਤਾ ਦਾ ਪਿਆਲਾ
[2] ਤੌਹੀਦ-ਨਿਗ੍ਹਾ, ਨੱਰ, ਮਿਹਰ
[3] ਦੀਦ = ਚਾਲ, ਗਰਦਸ਼
[4] ਗਰਦਸ਼ = ਚਕਰ, ਚਾਲ
[5] ਦਿਲਬਰੋ = ਦੋਸਤ, ਮਿਤ੍ਰ

# 26. ਨਿਰਵਿਕਲਪ ਦ੍ਰਿਸ਼ਟੀ

ਜਬ ਅੱਛੀ ਤਰਹ ਸੇ ਗਿਆਨ ਚਖਸ਼ੂ ਖੁੱਲ ਗਏ ਤੋ ਨਿਰਵਿਕਲਪ ਸੇ ਬਗ਼ੈਰ ਕਿਆ ਹੈ। ਪਾਂਚ ਗਿਆਨ ਇੰਦਰੀਓਂ ਕੇ ਵਿਸ਼ੇ ਜੋ ਕਿ ਤਮਾਮ ਸੰਸਾਰ ਹੈ, ਵੋਹ ਬ੍ਰਹਮ ਰੂਪ ਹੀ ਹੈਂ ਔਰ ਬ੍ਰਹਮ ਨਿਰਵਿਕਲਪ ਹੈ। ਇਸ ਵਾਸਤੇ ਨਿਰਵਿਕਲਪ ਸਮਾਧ ਸਿੱਧ ਹੂਈ। ਚਿਦਾਕਾਸ਼ ਮੇਂ (ਜੋ ਕਿ ਬ੍ਰਹਮ ਪੂਰਨ ਹੈ) ਤੋ ਕੋਈ ਵਿਕਲਪ ਹੀ ਨਹੀਂ ਹੈ। ਲੇਕਿਨ ਜਿਸਮ, ਜੋ ਕਿ ਪਾਂਚ ਤੱਤੋਂ ਕਾ ਬਨਾ ਹੂਆ ਹੈ, ਤਮਾਮ ਝਗੜੇ ਝਾਟੇ ਤੋਂ ਉਸੀ ਬਿਨਾਸ਼ੀ ਸ਼ਰੀਰ ਮੇਂ ਹੈਂ।

ਜਨਮ, ਬਚਪਨ, ਜੁਆਨੀ, ਬੁਢਾਪਾ ਔਰ ਮਰਨਾ ਤੋ ਸ਼ਰੀਰ ਤਕ ਹੀ ਮਹਿਦੂਦ ਹੈਂ।

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥**
**ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ ॥੫੨॥**

**(ਸਲੋਕ ਮਹਲਾ ੯ – ੧੪੨੯)**



ਬਚਪਨ ਅਵਸਥਾ ਤੋ ਮੂੜ੍ਹ ਅਵਸਥਾ ਮਾਨੀ ਗਈ ਹੈ। ਜੁਆਨੀ ਵਿਸ਼ਿਓਂ ਕਾ ਘਰ ਹੈ ਔਰ ਬੁਢਾਪਾ ਰੋਗੋਂ ਕਾ ਘਰ ਹੂਆ ਕਰਤਾ ਹੈ। ਜੁਬਾ ਅਵਸਥਾ ਮੇਂ ਜੋ ਲੋਗ ਭਗਤੀ ਸਾਧਨ ਕਮਾਤੇ ਹੈਂ ਵੋਹ ਬੁਢਾਪੇ ਮੇਂ ਉਸਕਾ ਫਲ, ਸੁਖ ਪ੍ਰਾਪਤਿ ਕਰਤੇ ਹੈਂ ਔਰ ਬਾਦ ਮੇਂ ਵਿਦੇਹ-ਕੈਵਲ।

**ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ ॥**
**ਕਹੁ ਨਾਨਕ ਹਰਿ ਭਜਨ ਬਿਨੁ ਬਿਰਥਾ ਸਭ ਹੀ ਮਾਨੁ ॥੩੫॥**

**(ਸਲੋਕ ਮਹਲਾ ੯ – ੧੪੨੮)**

# 27. ਬਾਬਾ ਫਰੀਦ ਜੀ

ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

(੧੩੮੪)

ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥

(੧੩੮੩)

ਮਹਲਾ ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥
ਵਿਰਲੇ ਕੇਈ ਪਾਈਅਨਿ ਜਿੰਨ੍ਹਾ ਪਿਆਰੇ ਨੇਹ ॥੯੩॥

(੧੩੮੨)



ਜਿਨ ਲੋਗੋਂ ਕੋ ਪੂਰਬ ਜਨਮ ਕੀ ਭਗਤੀ ਕੇ ਸੰਸਕਾਰੋਂ ਕੇ ਬਲ ਸਤਸੰਗ ਔਰ ਸਤਪੁਰਸ਼ ਕਾ ਮਿਲਾਪ ਜੁਬਾ ਅਵਸਥਾ ਮੇਂ ਯਾ ਬਚਪਨ ਮੇਂ ਹੀ ਹੋ ਜਾਇਆ ਕਰਤਾ ਹੈ, ਵੋਹ ਲੋਗ ਜੁਬਾ ਅਵਸਥਾ ਮੇਂ ਭਗਤੀ ਸਾਧਨ ਜੋਰ ਲਗਾ ਕਰ ਕੀਆ ਕਰਤੇ ਹੈਂ। ਜਿਨ ਭਗਤੀ ਸਾਧਨੋਂ ਕਾ ਫਲ ਬ੍ਰਹਮ ਗਿਆਨ ਯਾ ਪ੍ਰਭੂ ਪ੍ਰਾਪਤੀ ਹੋਤਾ ਹੈ। ਜਿਸ ਕੋ ਪਾ ਕਰ ਤਮਾਮ ਦੁਖੋਂ ਸੇ ਬਰੀ ਔਰ ਮੌਤ ਕੇ ਬਾਦ ਫਿਰ ਜਨਮ ਨਾ ਧਾਰਨਾ ਹੋਤਾ ਹੈ ਔਰ ਹਮੇਸ਼ਾ ਵਾਸਤੇ ਸਤ-ਚਿੱਤ-ਅਨੰਦ-ਪਰੀਪੂਰਨ ਮੇਂ ਹੀ ਇਸਥਿਤ ਹੋਨਾ ਹੋਤਾ ਹੈ। ਜਿਸਮੇਂ ਬਿਲਕੁਲ ਦੁਖੋਂ ਕਾ ਅਭਾਵ ਹੈ।

ਵੋਹ ਜੀਵਨ ਮੁਕਤ ਔਰ ਵਿਦੇਹ ਮੁਕਤ ਹੈਂ।

# 28. ਆਤਮ ਅਨੰਦ ਕੀ ਮਸਤੀ ਮੇਂ

ਮਾਸ਼ੂਕ ਕੀ ਤਲਾਸ਼ ਮੇਂ ਫਿਰਤੇ ਥੇ ਦਰ-ਬ-ਦਰ[1],
ਨਜ਼ਰ ਆਇਆ ਬੇ-ਨਿਕਾਬ[2] ਜਬ ਦੂਈ ਕੀ ਨਜ਼ਰ ਗਈ।
ਦਿਲਦਾਰ[3] ਕਾ ਵਿਸਾਲ[4] ਹੂਆ ਦਿਲ ਮੇਂ ਜਬ ਹਸੂਲ[5],
ਦਿਲਦਾਰ ਹੀ ਨਜ਼ਰ ਪੜਾ ਦੀਦ੍ਹਾ ਜਿਧਰ ਗਈ।
ਤੌਹੀਦ ਕੇ ਅਮਕ[6] ਮੇਂ ਗੋਤਾ ਲਗਾਇਆ ਜਬ,
ਕਸਰਤ[7] ਕੀ ਦਾਰੋਗੀਰ[8] ਜੋ ਥੀ ਸਭ ਬਿਸਰ ਗਈ।
ਸਾਕੀ ਨੇ ਭਰ ਕੇ ਜਾਮ ਦੀਆ ਮਾਰਫਤ ਕਾ ਜਬ,
ਦਸਤਾਰ ਭੂਲੀ ਹੋਸ਼ ਗਯਾ ਯਾਦ-ਏ-ਸਰ[9] ਗਈ।

ਬ੍ਰਹਮ ਦ੍ਰਿਸ਼ਟੀ ਜਿਸ ਵਕਤ ਪਰਪੱਕ ਹੋ ਗਈ ਤੋ ਸਭ ਕੁਛ ਬ੍ਰਹਮ ਹੀ ਨਜ਼ਰ ਆਇਆ।



---

[1] ਦਰ-ਬ-ਦਰ = ਦਰ ਦਰ
[2] ਬੇ-ਨਿਕਾਬ = ਬੇ-ਪੜਦਾ
[3] ਦਿਲਦਾਰ = ਪਿਆਰੇ
[4] ਵਿਸਾਲ = ਮਿਲਾਪ
[5] ਹਸੂਲ = ਹਾਸਲ
[6] ਅਮਕ = ਸਮੁੰਦਰ
[7] ਕਸਰਤ = ਹੰਗਤਾ
[8] ਦਾਰੋਗੀਰ = ਜਗੀਰ, ਸਲਤਨਤ
[9] ਯਾਦ-ਏ-ਸਰ = ਬੇ-ਸੁੱਧ

# 29. ਸੰਸਾਰ ਕੀ ਪੈਦਾਇਸ ਖ਼ਿਆਲ ਸੇ ਹੈ ਔਰ ਖ਼ਿਆਲ ਕੇ ਸ਼ਾਂਤ ਹੋਨੇ ਸੇ ਯਹ ਸ਼ਾਂਤ ਹੋ ਜਾਇਆ ਕਰਤਾ ਹੈ। ਚਿਦਾਕਾਸ਼ ਰੂਪ ਹੈ।

ਅਗਰ ਮੈਂ ਚਾਹੂੰ ਤੋ ਯਕਦਮ ਉਡਾ ਦੂੰ,
ਤਰ੍ਹਾਂ ਤਰ੍ਹਾਂ ਕੀ ਯਹ ਸਾਰੀ ਦੁਨੀਆਂ।
ਪੜਾ ਹੂੰ ਮਸਤੀ ਮੇਂ ਗ਼ਰਕ[1] ਵੇ ਬੇਖ਼ੁਦ,
ਨਾ ਗ਼ੈਰ ਆਇਆ ਚਲਾ ਨਾ ਠਹਿਰਾ।
ਨਸ਼ੇ ਮੇਂ ਖ਼ੁਰਾਟਾ[2] ਸਾ ਲੀਆ ਥਾ,
ਜੋ ਸ਼ੋਰ ਬਰਪਾ[3] ਹੈ ਸਾਰੀ ਦੁਨੀਆਂ।
ਭਰੀ ਹੈ ਖ਼ੂਬੀ ਹਰ ਏਕ ਖ਼ੁਰਾਬੀ ਮੇਂ ਭੀ,
ਔਰ ਜ਼ੱਰਾ ਜ਼ੱਰਾ ਹੈ ਆਸਮਾਨ।
ਲੜਾਈ ਸ਼ਿਕਵੇ ਮੇਂ ਭੀ ਮਜ਼ੇ ਹੈਂ
ਯੇਹ ਖ਼ਾਬੋ[5]-ਧੋਕਾ ਹੈ ਸਾਰੀ ਦੁਨੀਆਂ।
ਲਫ਼ਾਫ਼ਾ ਦੇਖਾ ਜੋ ਲੰਬਾ ਚੌੜਾ,
ਹੂਈ ਤਹੱਈਅਰ[6] ਕਿ ਕਿਆ ਯਹੀ ਹੋਗਾ।
ਜੋ ਫਾੜ ਦੇਖਾ ਓਹ ! ਕਹੂੰ ਕਿਆ,
ਹੂਈ ਹੀ ਕਬ ਥੀ ਯਹ ਸਾਰੀ ਦੁਨੀਆਂ।
ਯਹ ਰਾਮ ਸੁਨੀਏਗਾ ਕਿਆ ਕਹਾਨੀ,
ਸ਼ੁਰੂ ਨਾ ਇਸਕਾ, ਨਾ ਖ਼ਤਮ ਹੋ ਯਹ।



---

[1] ਗ਼ਰਕ ਵ ਬੇਖ਼ੁਦ = ਮਸਤੀ ਵਿੱਚ ਡੁਬਾ ਹੋਇਆ
[2] ਖ਼ੁਰਾਟਾ = ਘੁਰਾੜਾ
[3] ਬਰਪਾ = ਉਠਿਆ ਹੋਇਆ
[5] ਖ਼ਾਬੋਧੋਕਾ = ਸੁਪਨਾ
[6] ਤਹੱਈਅਰ = ਹੈਰਾਨੀ

ਜੋ ਸੱਚ ਪੁਛੋ ਤੋ ਬਾਤ ਯਹ ਹੈ,
ਕਿ ਮਹਜ਼[1] ਧੋਕਾ ਹੈ ਸਾਰੀ ਦੁਨੀਆਂ।
ਪੈਦਾ ਹੋਤੀ ਹੈ ਖ਼ਿਆਲ ਸੇ ਯਹ,
ਔਰ ਮਨ ਕੇ ਮਿਟਨੇ ਸੇ ਮਿਟ ਹੈ ਜਾਤੀ।
ਅਗਰ ਮੈਂ ਚਾਹੂੰ ਤੋਂ ਯਕਦਮ ਉਡਾ ਦੂੰ,
ਤਰ੍ਹਾਂ ਤਰ੍ਹਾਂ ਕੀ ਯਹ ਸਾਰੀ ਦੁਨੀਆਂ।



[1] ਮਹੱ = ਸਿਰਫ਼

# 30. ਸਭ ਕਾ ਪ੍ਰੇਰਕ ਏਕ ਆਤਮਾ ਹੈ

ਬਾਦਸ਼ਾਹ ਦੁਨੀਆਂ ਕੇ ਹੈਂ, ਮੋਹਰੇ ਮੇਰੀ ਸ਼ਤਰੰਜ ਕੇ।
ਦਿਲ ਲਗੀ ਕੀ ਚਾਲ ਹੈ, ਕਾਮ ਸੁਲਹਾ ਕੇ ਔਰ ਜੰਗ ਕੇ।

**''ਸਭ ਏਕ ਹੀ ਹੈ''**

''ਗ਼ੈਨ' ਕਹਤੇ ਹੋ ਜਿਸੇ, ਵੋਹ ਦਰ ਹਕੀਕਤ 'ਐਨ' ਹੈ।
        ਨੁਕਤਾਏ ਮੌਹੂੰਮ[1] ਕੋ, ਸਰ ਸੇ ਉਠਾ ਕਰ ਦੇਖ ਲੋ।
ਗ਼ੈਰ ਥਾ ਹੋਗਾ ਨਾ ਹੈ ਸਾਕੀ ਸਰਾਪਾ[2] ਐਨ ਹੈ
        ਜ਼ਾਤਿ-ਏ-ਯਕਤਾ[3] ਆਪ ਹੈ, ਜਲਵਾਨੁਮਾ[4] ਯਹ ਦੇਖ ਲੋ।
ਦੁਨੀਆਂ ਕੀ ਉਮੀਦੇਂ ਉੜਾ, ਛੋਟੀ ਬੜੀ ਸਭ ਖਾਹਿਸ਼ੇਂ,
        ਦੀਦਾਰ ਕਾ ਲੀਜੇ ਮਜ਼ਾ, ਜੋ ਉੜ ਗਈ ਦੀਵਾਰ ਹੈ।
ਛੋੜ ਕਰ ਜਬ ਰੂਹ ਜਿਸਮ ਕੋ, ਦਰਿਆਏ[5] ਵਾਹਦਤ ਮੇਂ ਪੜੀ,
        ਕਰ ਲੇ ਮਹੋਛਾ[6] ਜਾਨਵਰ, ਲੋ ਯਹ ਪੜਾ ਮੁਰਦਾਰ ਹੈ।



---

[1] ਮੌਹੂੰਮ = ਧੁੰਦਲਾ
[2] ਸਰਾਪਾ = ਸਾਰੇ ਦਾ ਸਾਰਾ
[3] ੱਾਤਿ-ਏ-ਯਕਤਾ = ਏਕਤਾ ਦਾ ਰੂਪ
[4] ਜਲਵਾਨੂੰਾ = ਲੀਲਾ ਰਚਨਾ ਵਾਲਾ, ਹਾੱਰ ਨਾੱਰ
[5] ਦਰਿਆਏ-ਵਾਹਦਤ = ਏਕਾਤ ਦੇ ਦਰਿਆ, ਲਿਵਲੀਨਤਾ ਦਾ ਸਮੁੰਦਰ
[6] ਮਹੋਛਾ = ਡੰਝਾਂ ਲਾਹ ਲਓ

# 31. ਵਹਿਗੁਰੂ ਕੇ ਸਿਮਰਨ ਔਰ ਭਜਨ ਕੀ ਬਹੁਤ ਸਾਰੀ ਬਰਕਤੇਂ ਔਰ ਬਹੁਤ ਸਾਰੇ ਫਾਇਦੇ ਹੈਂ

ਜਿਸ ਵਕਤ ਸ਼ਰੀਰ ਕਿਸੀ ਬੀਮਾਰੀ ਯਾ ਬਹੁਤ ਕਮਜ਼ੋਰੀ ਕੇ ਬਾਇਸ[1] ਅਭਿਆਸ ਨਾ ਕਰ ਸਕੇ ਔਰ ਸਮਾਧੀ ਮੇਂ ਨਾ ਬੈਠ ਸਕੇ ਤੋ ਇਸ ਕੋ ਹਠ ਸੇ ਤੰਗ ਨਹੀਂ ਕਰਨਾ ਚਾਹੀਏ, ਬਲਕਿ ਆਰਾਮ ਸੇ ਅਪਨੇ ਬਿਸਤਰ ਪਰ ਲੇਟੇ ਰਹਿਨਾ ਚਾਹੀਏ ਔਰ ਅਪਨੇ ਆਪਕੋ ਨਿਰਵਿਕਲਪ (ਸਮਾਧ ਰੂਪ) ਸਮਾਧੀ ਔਰ ਉਤਥਾਨ ਕਾ ਸਾਖਸ਼ੀ ਨਿਸਚੇ ਕਰਕੇ ਨਿਜ ਅਨੰਦ ਮੇਂ ਮਸਤ ਰਹਿਨਾ ਚਾਹੀਏ।

ਚਾਹ ਗਈ ਚਿੰਤਾ ਮਿਟੀ, ਮਨੂਆ ਬੇ ਪ੍ਰਵਾਹ।
ਜਿਸਕੋ ਕਛੂ ਨਹੀਂ ਚਾਹੀਏ, ਸੋਈ ਸਾਹਿਨਸ਼ਾਹ।

**ਕਬੀਰ ਦਾਵੈ ਦਾਝਨੁ ਹੋਤੁ ਹੈ ਨਿਰਦਾਵੈ ਰਹੈ ਨਿਸੰਕ ॥**
**ਜੋ ਜਨੁ ਨਿਰਦਾਵੈ ਰਹੈ ਸੋ ਗਨੈ ਇੰਦ੍ਰ ਸੋ ਰੰਕ ॥੧੯੯॥**



**(੧੩੭੩)**

[1] ਬਾਇਸ = ਦੇ ਕਾਰਨ

# 32. ਜੀਵਨ ਮੁਕਤੀ ਕਾ
# ਵਿਸ਼ੇਸ਼ ਅਨੰਦ ਪ੍ਰਾਪਤਿ ਕਰਨੇ ਵਾਸਤੇ

**1. ਉਪਰਾਮ 2. ਵੈਰਾਗ 3. ਬੋਧ ਔਰ ਚੌਥਾ ਪੂਰਨ ਏਕਾਂਤ ਕੀ ਅਜ਼ਹਦ[1] ਜ਼ਰੂਰਤ ਹੈ।**

(1) ਪਹਿਲੀ ਬਾਤੇਂ ਬਿਲਕੁਲ ਯਾਦ ਨਾ ਆਨਾ = **ਉਪਰਾਮ।**

**(2) ਵੈਰਾਗ** = ਅਸਥੂਲ, ਸੂਖਸ਼ਮ, ਕਾਰਨ, ਸਮਸ਼ਟੀ, ਵਿਅਸ਼ਟੀ, ਪਰਪੰਚ ਕੋ ਸਿਰਫ਼ ਮਨ ਕੀ ਕਲਪਨਾ ਮਾਤਰ ਸਮਝ ਕਰ, ਕਿਸੀ ਭੀ ਚੀਜ਼ ਕੀ ਖਾਹਿਸ਼ ਬਿਲਕੁਲ ਨ ਹੋਨਾ।

**(3) ਬੋਧ** = ਆਤਮਾ, ਅਸਥੂਲ ਸ਼ਰੀਰ, ਸੂਖਸ਼ਮ ਸ਼ਰੀਰ, ਪਾਂਚ ਪ੍ਰਾਣ, ਕਰਮ ਇੰਦ੍ਰੇ, ਗਿਆਨ ਇੰਦ੍ਰੇ ਅੰਤਹਕਰਣ ਸੇ ਨਿਆਰਾ, ਚਿੰਨ੍ਹਮਾਤ੍ਰ ਔਰ ਨਿਰਵਿਕਲਪ ਮੇਂ ਇਸਥਿਤੀ ਹੋਣੀ।

**(4) ਇਕਾਂਤ** = ਅੰਦਰਔਰ ਬਾਹਰ ਸੇ ਮਨ ਕੋ ਖਾਲੀ ਕਰ ਦੇਨਾ ਹੀ ਇਕਾਂਤ ਹੈ।

ਇਨ ਸਾਧਨੋਂ ਦੁਆਰਾ ਅਪਨੇ ਨਿਰਵਿਕਲਪ ਸਰੂਪ ਕਾ ਅਨੁਭਵ ਕਰੇ ਜੋ ਕਿ ਅਚੁੱਤ ਔਰ ਕੂਟਸਥ ਹੈ ਔਰ ਸਰੂਪ ਸੇ ਕਭੀ ਭੀ ਉੱਤਥਾਨ ਨਹੀਂ ਹੋਤਾ।



**ਚਾਰ ਕਿਸਮ ਕੇ ਲੋਗ ਇਸ ਭਰਮ ਰੂਪ ਜਗਤ ਮੇਂ ਹੂਆ ਕਰਤੇ ਹੈਂ :-**

**(1) ਪਾਮਰ (2) ਵਿਸ਼ਈ (3) ਜਗਿਆਸੂ (4) ਗਿਆਨਵਾਨ।**

(1) ਜੋ ਲੋਗ ਸਤਿਸੰਗ, ਸਤਿ ਸ਼ਾਸਤਰ ਕੇ ਸੰਸਕਾਰ ਸੇ ਸ਼ੂਨ ਔਰ ਵਿਚਾਰ ਰੂਪੀ ਆਂਖੋਂ ਸੇ ਬਿਲਕੁਲ ਅੰਧੇ ਹੋਤੇ ਹੈਂ। ਦਿਨ ਰਾਤ ਬੁਰੇ ਕਰਮੋਂ ਮੇਂ ਲਗ ਕਰ ਇਸ ਮਨ ਰੂਪੀ ਸੰਸਾਰ ਕੋ ਸਤਿ ਔਰ ਸੁਖ ਰੂਪ ਜਾਨ ਕਰ ਪਰਵਿਰਤ ਹੈਂ। ਉਨਕੋ **ਪਾਮਰੋਂ** ਕੇ ਨਾਮ ਸੇ ਪੁਕਾਰਾ ਜਾਤਾ ਹੈ। ਮਰ ਕਰ ਘੋਰ ਨਰਕੋਂ ਮੇਂ ਗਿਰਤੇ ਹੈਂ।

(2) **ਵਿਸ਼ਈ** ਉਹ ਹੋਤੇ ਹੈਂ ਜੋ ਪੁੰਨ ਕਰਮ ਕਰਕੇ ਸ੍ਵਰਗ ਯਾ ਰਾਜ ਵਗੈਰਾ ਕੀ ਇੱਛਾ ਕਰਤੇ ਹੈਂ।

---

[1] ਅੱਹਦ = ਬੇ-ਹਦ, ਹਦ ਤੋਂ ਜ਼ਿਆਦਾ

(3) **ਜਗਿਆਸੂ** ਕੋ ਬਗ਼ੈਰ ਮੋਖਸ਼ ਕੀ ਇੱਛਾ ਸੇ ਔਰ ਕੋਈ ਖਾਹਿਸ਼ ਨਹੀਂ ਹੋਤੀ ਵਾ ਸਾਧਨ ਸਪੰਨ ਹੋਤਾ ਹੈ।

(4) **ਗਿਆਨਵਾਨ** ਮੁਕਤ ਹੋਤੇ ਹੈਂ। ਸੰਸਾਰ ਭਰਮ ਨਸ਼ਟ ਹੋ ਗਿਆ ਹੋਤਾ ਹੈ। ਏਕ ਅਦ੍ਵੈਤ ਹੀ ਜਾਨਤੇ ਦੇਖਤੇ ਔਰ ਉਸੀ ਮੇਂ ਸਥਿਤ ਹੋਤੇ ਹੈਂ ਔਰ ਪਾਰਬ੍ਰਹਮ ਹੀ ਹੋਤਾ ਹੈ।

**ਮਾਰੂ ਕਬੀਰ ਜੀਉ ॥**
**ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥**
**ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥੧॥ਰਹਾਉ॥**
**ਸਾਧਸੰਗਤਿ ਕਬਹੂ ਨਹੀ ਕੀਨੀ ਰਚਿਓ ਧੰਧੈ ਝੂਠ ॥**
**ਸੁਆਨ ਸੂਕਰ ਬਾਇਸ ਜਿਵੈ ਭਟਕਤੁ ਚਾਲਿਓ ਊਠਿ ॥੧॥**
**ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ ॥**
**ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ ॥੨॥**
**ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ ॥**
**ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ ॥੩॥**
**ਕਹਿ ਕਬੀਰ ਚੇਤੈ ਨਹੀ ਮੂਰਖੁ ਮੁਗਧੁ ਗਵਾਰੁ ॥**
**ਰਾਮੁ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ ॥੪॥੧॥**

**(ਪੰਨਾ ੧੧੦੫)**

# 33. ਸਾਧਨ ਚਤੁਸ਼ਟੇ ਕਾ ਜ਼ਿਕਰ

**1. ਵਿਵੇਕ** **2. ਵੈਰਾਗ**

**3. ਖਟਸੰਮਤੀ** **4. ਮਮੁਖਸ਼ਤਾ**

**1.** ਆਤਮਾ ਸਤਿ-ਚਿੱਤ-ਅਨੰਦ ਪੂਰਨ ਹੈ। ਜਿਸਮ ਔਰ ਸੰਸਾਰ-ਅਸਤਿ, ਜੜ੍ਹ, ਦੁਖ ਰੂਪ ਔਰ ਪਰਛਿੰਨ ਹੈਂ। ਮੇਰਾ ਸਰੂਪ ਆਤਮਾ ਹੈ, ਸ਼ਰੀਰ ਨਹੀਂ ਹੈ। ਯਹ **ਵਿਵੇਕ** ਕਹਿਲਾਤਾ ਹੈ।

**2.** ਬ੍ਰਹਮ ਲੋਕ ਤਕ ਕੇ ਭੋਗ ਅਸਤਿ, ਜੜ੍ਹ, ਦੁਖ ਰੂਪ ਜਾਨ ਕਰ ਉਨਕੀ ਇੱਛਾ ਕਾ ਤਿਆਗ ਹੀ ਅਸਲੀ **ਵੈਰਾਗ** ਕਹਿਲਾਤਾ ਹੈ ਔਰ ਅਨੰਦ ਕੇ ਸਾਗਰ ਆਤਮਾ ਮੇਂ ਬਿਰਤੀ ਕੀ ਇਕਾਗਰਤਾ ਕਾ ਸ਼ੌਕ ਹੋਣਾ।

**3.** **ਖਟਸੰਮਤੀ** ਛੇ ਸਾਧਨ ਹੋਤੇ ਹੈਂ।

(i) ਸਮ :- ਮਨ ਕੋ ਬਾਹਰ ਸੇ ਰੋਕਨਾ।

(ii) ਦਮ :- ਗਿਆਨ ਇੰਦ੍ਰੀਓਂ ਕੋ ਅਪਨੇ ਵਿਸ਼ਿਓਂ ਸੇ ਰੋਕਨਾ।

(iii) ਉਪਰਾਮ :- ਜ਼ਰ, ਔਰਤ, ਜ਼ਮੀਨ ਵਗੈਰਾ ਕੋ ਦੁੱਖ ਔਰ ਕਲੇਸ਼ ਰੂਪ ਜਾਨ ਕਰ ਇਨ ਸੇ ਉਦਾਸੀ ਹੋਨੀ।

(iv) ਤਤਿਖਸ਼ਾ :- ਗਰਮੀ, ਸਰਦੀ ਔਰ ਭੂਖ ਪਿਆਸ ਸ਼ਰੀਰ ਪਰ ਸਹਿਣਾ।

(v) ਸ਼ਰਧਾ :- ਗੁਰੂ ਔਰ ਸ਼ਾਸ਼ਤ੍ਰ, ਗੁਰਬਾਣੀ ਪਰ ਪੂਰਾ ਏਤਕਾਦ[1] ਹੋਨਾ।

(vi) ਸਮਾਧਾਨ :- ਬਿਰਤੀ ਕਾ ਅੰਤਰਮੁਖ ਹੋ ਜਾਨਾ।

**4.** ਤਮਾਮ ਦੁੱਖ ਮੇਰੇ ਕਬ ਦੂਰ ਹੋਂਗੇ, ਐਸ਼ੀ ਇੱਛਾ ਕਾ ਨਾਮ ਮਮੁਖਸ਼ਤਾ ਹੈ।



[1] ਏਤਕਾਦ = ਭਰੋਸਾ

# ਚਾਰ ਸਾਧਨ ਗਿਆਨ

1. ਸਰਵਨ — 2. ਮਨਨ
3. ਨਿਧਿਆਸਨ — 4. ਸਾਖਿਆਤ

1. **ਸਰਵਨ** :- ਜਿਸ ਵਕਤ ਮਮੁਕਸ਼ੂ ਚਤੁਸ਼ਟੇ ਸਾਧਨ ਸਪੰਨ ਹੋ ਜਾਤਾ ਹੈ ਉਸ ਵਕਤ ਗੁਰੂ ਉਸਕੋ ਜੀਵ ਬ੍ਰਹਮ ਕੀ ਏਕਤਾ ਕੇ ਬੋਧਕ ਬਚਨ ਸੁਨਾ ਕਰ ਬ੍ਰਹਮ ਮੇਂ ਅਭੇਦ ਕਰਤਾ ਹੈ।

2. **ਮਨਨ** :- ਉਨ ਸੇ ਸੁਨੇ ਹੂਏ ਬਚਨੋਂ ਕੋ ਇਕਾਂਤ ਬੈਠ ਕਰ ਦ੍ਰਿੜ੍ਹ ਨਿਸ਼ਚਾ ਸੇ ਬਿਲਕੁਲ ਸੱਤ ਮਾਨਕਰ ਵਿਸ਼ਵਾਸ ਕਰਤਾ ਹੈ।

3. **ਨਿਧਿਆਸਨ** :- ਉਨ ਬਚਨੋਂ ਕੋ ਬਾਰੰਬਾਰ ਅਭਿਆਸ ਸੇ ਅਪਨੀ ਬੁੱਧੀ ਮੇਂ ਬਿਠਾਤਾ ਹੈ ਔਰ ਅਪਨੀ ਸੁਰਤ ਕੋ ਉਨਕਾ ਰੂਪ ਹੀ ਬਨਾ ਲੇਤਾ ਹੈ।



4. **ਸਾਖਿਆਤ** :- ਇਸ ਅਵਸਥਾ ਮੇਂ ਆਤਮ ਸਰੂਪ ਜੋ ਕਿ ਸਤਿ-ਚਿੱਤ-ਅਨੰਦ, ਨਿਰਾਕਾਰ ਔਰ ਨਿਰਵਿਕਲਪ ਹੈ, ਬਿਲਕੁਲ ਹਾਥ ਪਰ ਪੜੇ ਹੂਏ ਆਮਲੇ ਕੀ ਤਰਹ ਪਰਤੱਖ ਹੋ ਕਰ ਦਿਖਾਈ ਦੇਤਾ ਹੈ ਜਿਸਸੇ ਤਮਾਮ ਦੁਖੋਂ ਸੇ ਬਰੀ ਹੋਕਰ ਜੀਵਨ ਔਰ ਵਿਦੇਹ ਮੁਕਤ ਹੋਤਾ ਹੈ।

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥**

(੧੩੭੫)

# 34. ਕਾਲ ਕਾ ਚੱਕਰ ਤਮਾਮ ਦੁਨੀਆਂ ਮੇਂ ਚਲ ਰਹਾ ਹੈ

ਕਾਲ ਨੇ ਜੀਵ ਰੂਪੀ ਪੰਛੀਓਂ ਕੋ ਫੰਸਾਨੇ ਕੇ ਲੀਏ ਮੋਹ ਰੂਪੀ ਜਾਲੀ ਤਾਨੀ ਹੈ ਔਰ ਉਸ ਮੇਂ ਸ਼ਬਦ, ਸਪਰਸ਼, ਰੂਪ, ਰਸ, ਗੰਧ ਰੂਪੀ ਚੋਗਾ ਖਿਲਾਰਾ ਹੂਆ ਹੈ। ਜਿਸ ਤਰ੍ਹਾਂ ਸ਼ਿਕਾਰੀ ਜਾਨਵਰੋਂ ਕੋ ਪਕੜਨੇ ਕੇ ਲੀਏ ਜ਼ਮੀਨ ਪਰ ਜਾਲੀ ਫੈਲਾ ਦੇਤਾ ਹੈ ਔਰ ਉਸ ਮੇਂ ਦਾਨਾ ਬਖੇਰ ਦੇਤਾ ਹੈ। ਜਾਨਵਰ ਦਾਨਾ ਖਾਨੇ ਕੇ ਲੀਏ ਆਤੇ ਹੈਂ ਔਰ ਉਸ ਜਾਲ ਮੇਂ ਫੰਸ ਜਾਤੇ ਹੈਂ ਔਰ ਸ਼ਿਕਾਰੀ ਉਨ ਕੋ ਪਕੜ ਕਰ ਮਾਰ ਡਾਲਤਾ ਹੈ। ਇਸੀ ਤਰ੍ਹਾਂ ਸੇ ਜੀਵ ਕਾਲ ਕੇ ਚੱਕਰ ਮੇਂ ਪੜੇ ਹੂਏ ਬਾਰੰਬਾਰ ਜਨਮਤੇ ਔਰ ਮਰਤੇ ਹੈਂ ਔਰ ਬੁਰੀ ਵਾਸ਼ਨਾਓਂ ਕੇ ਅਧੀਨ ਦੋਜ਼ਖ ਮੇਂ ਜਲਤੇ ਰਹਿਤੇ ਹੈਂ।

ਵਿਵੇਕ ਜਿਸ ਵਕਤ ਪੈਦਾ ਹੋ, ਤੋ ਕਾਲ ਕੇ ਚੱਕਰ ਸੇ ਛੁਟਕਾਰਾ ਪਾਵੇ।

**ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥**
**ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥**
**ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥**
**ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥**
**ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ ਰਹਾਉ ॥**

**(ਸਿਰੀਰਾਗੁ ਮਹਲਾ ੧ – ੫੫)**

## 35. ਅਦ੍ਵੈਤ ਵਸਤੂ ਅਪਨੇ ਆਪ ਸਥਿਤ ਹੈ

ਮੁਝ ਹੀ ਵਿਕਲਪਹੀਨ ਕੇ ਬ੍ਰਹਮ ਜਗਤ ਦੋਏ ਨਾਮ।
ਏਕ ਅਦ੍ਵੈਤ ਵਸਤੂ ਜੋ ਕਿ ਵਾਸਤਵ ਮੇਂ ਨਿਰਵਿਕਲਪ ਹੈ।

ਜੋ ਕਿ ਅਸ਼ਰੀਰੀ, ਨਿਸ-ਪਰਪੰਚ, ਅਗੋਚਰ, ਅਵਾਚ ਔਰ ਅਫੁਰ ਹੈ ਔਰ ਸਮਾਧ ਰੂਪ ਹੈ। ਜਿਸਕੇ ਬਗ਼ੈਰ ਕੁਛ ਭੀ ਨਹੀਂ। ਵੋਹੀ ਨਿਰਵਿਕਲਪ ਅਪਨੀ ਮਾਇਆ ਸੇ ਪਰਪੰਚ ਰੂਪ ਕਹਿਲਾਤਾ ਹੈ ਔਰ ਗਿਆਨ ਅਵਸਥਾ ਮੇਂ ਉਸ ਕੋ ਬ੍ਰਹਮ, ਪ੍ਰਮਾਤਮਾ ਕੇ ਨਾਮ ਸੇ ਪੁਕਾਰਾ ਜਾਤਾ ਹੈ। ਸਭ ਕਾ ਅਪਨਾ ਆਪ ਹੈ। ਜੈਸੇ ਸੁਪਨ ਅਵਸਥਾ ਕੀ ਤ੍ਰਿਪਤੀ, ਸੁਪਨਾਵੀ ਪੁਰਸ਼ ਕਾ ਅਪਨਾ ਆਪ ਹੀ ਹੂਆ ਕਰਤਾ ਹੈ। **ਮੈਂ ਹੀ ਨਿਰਵਿਕਲਪ, ਜਗਤ ਔਰ ਬ੍ਰਹਮ, ਅਸਲੀਅਤ ਮੇਂ, ਅਗਿਆਨ ਅਵਸਥਾ ਮੇਂ ਔਰ ਗਿਆਨ ਅਵਸਥਾ ਮੇਂ ਹੂੰ।**

ਮੁਝ ਸੇ ਬਗ਼ੈਰ ਕੁਛ ਨਹੀਂ।



**ਕਥਨੀ ਕਹਹਿ ਕਹਹਿ ਸੇ ਮੂਏ ॥**
**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ ॥**
**ਸਭੁ ਜਗੁ ਦੇਖਿਆ ਮਾਇਆ ਛਾਇਆ ॥**
**ਨਾਨਕ ਗੁਰਮਤਿ ਨਾਮੁ ਧਿਆਇਆ ॥੪॥੧੭॥**

**(ਆਸਾ ਮਹਲਾ ੧ - ੩੫੪)**

# 36. ਖ਼ੁਦੀ ਕਾ ਪੜਦਾ ਹਾਇਲ[1] ਹੈ

**ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥**
**ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥੧॥**

**(ਗਉੜੀ ਬਾਵਨ ਅਖਰੀ ਮਹਲਾ ੫ - ੨੬੦)**

ਖ਼ੁਦੀ ਕਾ ਜਬ ਉਠਾ ਪਰਦਾ, ਅਜਬ ਯਹ ਮਾਜਰਾ[2] ਦੇਖਾ।
ਕਿ ਬੰਦਾ ਜਿਸਕੋ ਕਹਿਤਾ ਥਾ, ਉਸੀ ਕੋ ਹੀ ਖ਼ੁਦਾ ਦੇਖਾ।
ਅਗਰ ਤੁਝ ਸੇ ਕੋਈ ਪੂਛੇ, ਕਿ ਭਾਈ ਤੁਮਨੇ ਕਿਆ ਦੇਖਾ ?
ਤੋ ਇਤਨਾ ਉਸ ਸੇ ਕਹਿ ਦੈਂਗੇ, "ਖ਼ੁਦਾ ਦੇਖਾ, ਖ਼ੁਦਾ ਦੇਖਾ।"
ਦੁਨੀਆਂ ਹੈ ਏਕ ਪੁਤਲੀ, ਔਰ ਮੈਂ ਨਚਾ ਰਹਾ ਹੂੰ।
ਖ਼ੁਦ ਕਰ ਰਾਹ ਹੂੰ ਕਰਤਵ, ਔਰ ਖ਼ੁਦ ਕੋ ਦਿਖਾ ਰਹਾ ਹੂੰ।

## Desireless Man is a True King

ਚਾਹ ਗਈ ਚਿੰਤਾ ਮਿਟੀ ਮਨੂਆ ਬੇ ਪ੍ਰਵਾਹ।
ਜਿਸਕੋ ਕਛੂ ਨਾ ਚਾਹੀਏ ਸੋਈ ਸ਼ਾਹਿਨਸ਼ਾਹ।

**ਦਰਜਾ ਖਾਸ** ਕੇ ਲੋਗ ਬਿਲਕੁਲ ਹੀ ਬੇ-ਖ਼ਾਹਿਸ਼ ਹੂਆ ਕਰਤੇ ਹੈਂ, ਵੋਹੀ ਆਤਮ ਅਨੰਦੀ ਹੋਤੇ ਹੈਂ।

**ਦਰਜਾ ਦੋਇਮ**[3] ਕੇ ਲੋਗ ਸਿਰਫ ਮਾਨ ਔਰ ਇੱਜ਼ਤ ਕੇ ਭੂਕੇ ਹੂਆ ਕਰਤੇ ਹੈਂ।

**ਦਰਜਾ ਸੋਇਮ**[4] ਕੇ ਲੋਗ ਮਾਨ ਔਰ ਧਨ ਦੋਨੋਂ ਚਾਹਤੇ ਹੈਂ।

**ਦਰਜਾ ਚਹਾਰਮ**[5] ਵਾਲੇ ਤੋ ਸਿਰਫ ਧਨ ਕੇ ਭੂਕੇ ਹੋਤੇ ਹੈਂ।

ਵਿਸ਼ੈ ਅਨੰਦ ਸੰਸਾਰ ਹੈ ਔਰ ਭਜਨ ਅਨੰਦ ਹਰਿਦਾਸ।
ਬ੍ਰਹਮਾਨੰਦ ਜੀਵਨ ਮੁਕਤ ਭਈ ਵਾਸ਼ਨਾ ਨਾਸ।



---

[1] ਹਾਇਲ = ਰੁਕਾਵਟ
[2] ਮਾਜਰਾ = ਤਮਾਸ਼ਾ
[3] ਦੋਇਮ = ਦੂਜਾ
[4] ਸੋਇਮ = ਤੀਜਾ
[5] ਚਹਾਰਮ = ਚੌਥਾ

# 37. ਸਮਾਧੀ

ਚਾਰ ਕਿਸਮ ਕੀ ਸਮਾਧੀ ਹੋਤੀ ਹੈ।

1. **ਸ਼ਬਦ ਰੂਪ ਸਾਵਿਕਲਪ ਸਮਾਧੀ**
2. **ਅਸ਼ਬਦ ਰੂਪ ਸਾਵਿਕਲਪ ਸਮਾਧੀ**
3. **ਅਦ੍ਵੈਤ ਭਾਵਨਾ ਰੂਪ ਨਿਰਨਿਕਲਪ ਸਮਾਧੀ**
4. **ਅਦ੍ਵੈਤ ਉਤਸਥਾਨ ਰੂਪ ਨਿਰਵਿਕਲਪ ਸਮਾਧੀ**

ਦੋ ਕਿਸਮ ਕੀ ਸਾਵਿਕਲਪ ਔਰ ਦੋ ਕਿਸਮ ਕੀ ਨਿਰਵਿਕਲਪ ਸਮਾਧੀ ਹੂਈ।

1. ਜਬ ਮਨ ਕੋ ਗੁਰਬਾਣੀ ਯਾ ਗੁਰਮੰਤ੍ਰ ਮੇਂ ਲਗਾ ਕਰ ਇਕਾਗਰ ਕੀਆ ਜਾਏ ਉਸਕੋ **ਸ਼ਬਦ ਰੂਪ ਸਾਵਿਕਲਪ ਸਮਾਧੀ** ਕੇ ਨਾਮ ਸੇ ਪੁਕਾਰਤੇ ਹੈਂ।



2. ਜਬ ਮਨ ਕੋ ਸਿਰਫ ਬ੍ਰਹਮ ਵਿਚਾਰ ਸੇ ਅਸਥਿਤ ਕੀਆ ਜਾਏ ਉਸਕੋ **ਅਸ਼ਬਦ ਰੂਪ ਸਾਵਿਕਲਪ ਸਮਾਧੀ** ਕਹਤੇ ਹੈਂ।

3. ਜਿਸ ਵਕਤ ਅਦ੍ਵੈਤ ਭਾਵਨਾ ਸੇ ਹੀ ਮਨ ਰੁਕ ਜਾਵੇ ਉਸਕੋ **ਅਦ੍ਵੈਤ ਭਾਵਨਾ ਰੂਪ ਨਿਰਵਿਕਲਪ ਸਮਾਧੀ** ਬੋਲਤੇ ਹੈਂ।

4. ਜਿਸ ਵਕਤ ਅਭਿਆਸ ਕੀ ਜ਼ਰੂਰਤ ਹੀ ਨਾ ਰਹਿ ਜਾਵੇ ਉਸਕੋ **ਅਦ੍ਵੈਤ ਉਤਸਥਾਨ ਨਿਰਵਿਕਲਪ ਸਮਾਧੀ** ਕਹਾ ਜਾਤਾ ਹੈ।

ਜਗਿਆਸੂ ਅਵਸਥਾ ਸੇ ਊਪਰ ਕੋ ਚੜ੍ਹਤਾ ਚੜ੍ਹਾਤਾ ਅਖੀਰ ਏਕ ਨਿਰਵਿਕਲਪ ਅਵਸਥਾ ਹੀ ਬਾਕੀ ਰਹਤੀ ਹੈ ਜੋ ਕਿ ਆਤਮਾ ਨਿਜ ਸਰੂਪ ਹੈ ਔਰ ਅਪਨੀ ਇਸਥਿਤੀ ਹੈ। ਜੈਸੇ ਪੱਥਰ ਹਮੇਸ਼ਾ ਅਪਨੀ ਕਠੋਰਤਾ ਮੇਂ ਇਸਥਿਤ ਹੈ ਔਰ ਪਾਨੀ ਹਮੇਸ਼ਾਂ ਹੀ ਅਪਨੀ ਦ੍ਰਵਤਾ ਮੇਂ ਇਸਥਿਤ ਹੈ ਔਰ ਅਕਾਸ਼

ਹਮੇਸ਼ਾ ਹੀ ਅਪਨੀ ਸੂਨਤਾ ਮੇਂ ਸਥਿਤ ਹੈ। ਇਸੀ ਤਰ੍ਹਾਂ ਸੇ ਆਤਮਾ ਹਮੇਸ਼ਾ ਹੀ ਅਪਨੀ ਮਹਿਮਾ ਜੋ ਕਿ ਸਤਿ-ਚਿਤ-ਅਨੰਦ ਪਰੀਪੂਰਨ ਔਰ ਨਿਰਵਿਕਲਪ ਹੈ, ਉਸ ਮੇਂ ਹੈ। ਕਭੀ ਭੀ ਅਪਨੀ ਇਸਥਿਤੀ ਸੇ ਗੁਜ਼ਰਤਾ ਨਹੀਂ ਔਰ ਬਿਰਤੀ ਜੋ ਕਿ ਲਹਿਰ ਕੀ ਤਰਹ ਸੇ ਹੈ ਵੋਹ ਭੀ ਆਤਮਾ ਰੂਪੀ ਬਹਿਰ[1] ਸੇ ਅਲਗ ਹਰਗਿਜ਼ ਨਹੀਂ ਜੈਸੇ ਲਹਿਰ ਕਾ ਅਲਹਿਦਾ ਨਜ਼ਰ ਆਨਾ ਔਰ ਉਛਲਨਾ ਔਰ ਉਭਰਨਾ ਔਰ ਲੈਅ ਹੋਨਾ ਵਗੈਰਾ ਵਗੈਰਾ ਬਿਲਕੁਲ ਸਮੁੰਦਰ ਰੂਪ ਹੀ ਹੈ ਇਸੀ ਤਰਹ ਸੇ ਬਿਰਤੀ ਭੀ ਆਤਮਾ ਸੇ ਬਿਲਕੁਲ ਅਭਿੰਨ ਹੈ ਔਰ ਨਿਰਵਿਕਲਪ ਰੂਪ ਹੀ ਹੈ। ਸਮਾਧ ਰੂਪ ਹੈ।



---

[1] ਬਹਿਰ = ਸਮੁੰਦਰ

# 38. ਅਵਿੱਦਿਆ ਮਹਾਤਮ

ਅਵਿੱਦਿਆ ਆਤਮ ਦੇਵ ਕੀ ਏਕ ਐਸੀ ਸ਼ਕਤੀ ਹੈ ਜੋ ਬਹੁਤ ਹੀ ਜਲਦੀ, ਸਤਿ ਕੋ ਅਸਤਿ ਔਰ ਅਸਤਿ ਕੋ ਸਤਿ, ਜੜ੍ਹ ਕੋ ਚੇਤਨ ਔਰ ਚੇਤਨ ਕੋ ਜੜ੍ਹ, ਸੁਖ ਕੋ ਦੁਖ ਔਰ ਦੁਖ ਕੋ ਸੁਖ ਕਰ ਦਿਖਾਤੀ ਹੈ। ਬੜਾ ਭਰਮ ਦਿਖਾਨੇ ਵਾਲੀ ਹੈ। ਸੁਪਨੇ ਮੇਂ, ਮਰਨੇ ਮੇਂ ਔਰ ਮੂਰਛਾ ਕੇ ਬਾਦ ਬੁਧ ਉਲਟੀ ਹੋ ਜਾਤੀ ਹੈ। ਜੋ ਲੋਗ ਅਪਨੇ ਸ੍ਵਰੂਪ ਸੇ ਬੇਮੁਖ ਹੈਂ ਉਨਕੋ ਯਹ ਅਵਿੱਦਿਆ ਬਹੁਤ ਸੇ ਭਰਮ ਦਿਖਾਤੀ ਹੈ। ਸਭ ਦੇਸ਼ ਕਾਲ ਵਸਤੂ (ਤੀਨੋਂ ਕਾਲ) ਸਿਰਫ ਮਨ ਕੀ ਕਲਪਨਾ ਰੂਪ ਹੈਂ। ਸਤਿ ਨਹੀਂ ਹੈ ਲੇਕਿਨ ਅਵਿੱਦਿਆ ਕੀ ਸ਼ਕਤੀ ਸੇ ਸਤਿ ਭਾਸਤੇ ਹੈਂ। ਜੈਸੇ ਬਾਲੂ ਮੇਂ ਤੇਲ ਹੈ ਤੈਸੇ ਹੀ ਆਤਮਾ ਮੇਂ ਅਵਿੱਦਿਆ ਹੈ। ਯਾਨੀ ਆਤਮਾ ਸੇ ਅਵਿੱਦਿਆ ਕਾ ਕੋਈ ਸੰਬੰਧ ਨਹੀਂ ਹੈ। ਇਸ ਲੀਏ ਅਵਿੱਦਿਆ ਰੂਪ ਸ਼ਰੀਰ ਕੋ ਆਤਮਾ ਸੇ ਕੋਈ ਭੀ ਸੰਬੰਧ ਨਹੀਂ ਹੈ।

ਆਤਮਾ ਅਦ੍ਵੈਤ, ਨਿਰਵਿਕਲਪ ਔਰ ਸ਼ਾਂਤਿ ਰੂਪ ਹੈ, ਜੈਸੇ ਸੂਰਜ ਕੇ ਚੜ੍ਹਨੇ ਸੇ ਰਾਤ, ਰਾਤ ਕਾ ਅੰਧੇਰਾ, ਅੰਧੇਰੇ ਮੇਂ ਵਿਚਰਨੇ ਵਾਲੇ ਨਿਸ਼ਚਰ ਔਰ ਚੋਰ ਚਕਾਰ ਕਾ ਅਭਾਵ ਹੋ ਜਾਤਾ ਹੈ ਤੈਸੇ ਹੀ ਆਤਮਾ ਮੇਂ ਸਾਖਿਆਤ ਹੋਤੇ ਹੀ ਅਵਿੱਦਿਆ ਰੂਪੀ ਰਾਤ, ਅਗਿਆਨ ਰੂਪੀ ਅੰਧੇਰਾ, ਤਮਾਮ ਦੁਖ ਕਸ਼ਟ ਜਨਮ ਮਰਨ ਵਗੈਰਾ ਔਰ ਕਾਮ ਕ੍ਰੋਧ ਵਗੈਰਾ ਕਾ ਅਭਾਵ ਹੋ ਜਾਤਾ ਹੈ। ਮਨ ਜੋ ਤਮਾਮ ਦੁਖੋਂ ਕਾ ਘਰ ਹੈ ਵੋਹ ਤੋ ਆਤਮਾ ਮੇਂ ਹੈ ਹੀ ਨਹੀਂ ਸਿਰਫ ਅਵਿੱਦਿਆ ਸੇ ਅਨਹੋਤਾ ਹੂਆ ਹੀ ਭਾਸਤਾ ਹੈ। ਵੋਹ ਭੀ ਆਤਮਾ ਕੇ ਸਾਖਿਆਤ ਸੇ ਅਭਾਵ ਹੋ ਜਾਤਾ ਹੈ ਸਿਰਫ ਏਕ ਰਸ ਪਰਮਾਨੰਦ, ਅਦ੍ਵੈਤ ਔਰ ਕੇਵਲ ਕੇਵਲੀ ਅਵਸਥਾ ਹੀ ਬਾਕੀ ਰਹਿਤੀ ਹੈ ਜੋ ਕਿ ਅਪਨਾ ਆਪ ਸਮਾਧ ਰੂਪ ਹੈ। ਐਸਾ ਅਭਿਆਸ ਹੀ ਸੁਖਦਾਈ ਹੈ ਔਰ ਭੂਮਿਕਾ ਅਰੂੜ੍ਹਤਾ ਕੀ ਤਰੱਕੀ ਕਾ ਸਾਧਨ ਹੈ।

**ਸਲੋਕ ॥ ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ ॥**
**ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ ॥੧॥**

**(ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ – ੭੦੭)**

# 39. ਤਮਾਮ ਦੁਖੋਂ ਸੇ ਬਚਨੇ ਕੇ ਲੀਏ ਆਤਮ ਅਸਥਿਤੀ ਰੂਪੀ ਕਿਲਾ ਹੈ

ਆਤਮ ਅਸਥਿਤੀ ਰੂਪੀ ਕਿਲਾ ਮੇਂ ਰਹਿਨੇ ਵਾਲੇ ਪੁਰਸ਼ ਕੇ ਊਪਰ ਅਵਿੱਦਿਆ ਕੇ ਤੀਰੋਂ, ਕਾਮ ਕ੍ਰੋਧ ਲੋਭ ਮੋਹ ਹੰਕਾਰ ਵਗੈਰਾ ਕਾ ਕੋਈ ਅਸਰ ਨਹੀਂ ਹੋ ਸਕਤਾ। ਦ੍ਵੰਦ ਰੂਪੀ ਗੋਲੇ, ਸੁਖ ਦੁਖ, ਖੁਸ਼ੀ ਗ਼ਮੀ, ਮਾਨ ਅਪਮਾਨ, ਗਰਮੀ ਸਰਦੀ, ਭੂਖ ਪਿਆਸ, ਜਨਮ ਮਰਨ ਵਗੈਰਾ ਜਿਸਕੀ ਨਿਧਿਆਸਨ ਰੂਪੀ ਦੀਵਾਰ ਸੇ ਟੱਕਰ ਖਾ ਕਰ ਰੂਈ ਕੀ ਤਰਹ ਗਿਰ ਜਾਤੇ ਹੈਂ। ਆਧਿ, ਬਿਆਧਿ, ਉਪਾਧਿ, ਆਸਾ, ਤ੍ਰਿਸ਼ਨਾ, ਚਿੰਤਾ, ਸ਼ਬਦ, ਸਪਰਸ਼, ਰੂਪ, ਰਸ, ਗੰਧ, ਅਵਿੱਦਿਆ, ਅਸਮਤਾ, ਰਾਗ, ਦ੍ਵੈਸ਼ ਔਰ ਅਭਿੰਨਵੇਸ਼ ਕੋ ਜਿਸ ਕਿਲਾ ਮੇਂ ਪ੍ਰਵੇਸ਼ ਹੀ ਨਹੀਂ ਹੈ। ਸੱਚੀ ਖੁਸ਼ੀ, ਆਤਮਾਨੰਦ, ਮਸਤੀ ਔਰ ਖ਼ੁਮਾਰੀ ਹੀ ਜਿਸ ਕਿਲਾ ਮੇਂ ਰਹਤੇ ਹੈਂ। ਜੀਵਨ ਮੁਕਤੀ ਕੇ ਵਿਲਕਸ਼ਨ ਅਨੰਦ ਮੇਂ ਉਮਰ ਗੁਜ਼ਰਤੀ ਹੈ ਔਰ ਪ੍ਰਾਰਭਧ ਕੇ ਖਸ਼ੈ (ਖੈ) ਹੋਨੇ ਕੇ ਬਾਦ ਵਿਦੇਹ ਮੋਖਸ਼ ਕੀ ਪ੍ਰਾਪਤੀ ਹੋਤੀ ਹੈ। ਜਹਾਂ ਯਹ ਭੀ ਕਹਿਨਾ ਨਹੀਂ ਬਨਤਾ. . . .

## ਮਨ ਹੀ ਜਗਤ ਔਰ ਜਿਸਮ ਹੈ



ਜਬ ਤੱਕ ਜਗਤ ਕਾ ਬਿਲਕੁਲ ਅਭਾਵ ਨਹੀਂ ਹੋ ਜਾਤਾ ਤਬ ਤੱਕ ਆਤਮ ਬੋਧ ਨਹੀਂ ਹੋਤਾ ਔਰ ਜਗਤ ਮਨ ਕਾ ਰੂਪ ਹੈ, ਜਗਤ ਮਨ ਸੇ ਪੈਦਾ ਹੂਆ ਹੈ ਔਰ ਮਨ ਕੇ ਰਹਿਤ ਹੋ ਜਾਨੇ ਸੇ ਜਿਸਮ ਭੀ ਨਹੀਂ ਭਾਸਤਾ। ਜਬ ਮਨ ਸੇ ਦ੍ਰਿਸ਼ਯ ਕਾ ਅਭਾਵ ਹੂਆ ਤਬ ਮਨ ਭੀ ਮਰ ਜਾਤਾ ਹੈ, ਜਗਤ ਕਾ ਬਿਲਕੁਲ ਅਭਾਵ ਸਮਝਣਾ ਔਰ ਸ੍ਵੈਰੂਪ ਆਤਮਾ ਕਾ ਅਭਿਆਸ ਕਰਨਾ, ਯਹੀ ਪਰਮ ਔਖਧ ਮਨ ਕੇ ਮਾਰਨੇ ਕਾ ਹੈ। ਜੈਸੇ ਫੂਲ ਮੇਂ ਸੁਗੰਧੀ ਤਿਲੋਂ ਮੇਂ ਤੇਲ, ਗੁਨੀ ਮੈਂ ਗੁਨ ਔਰ ਧਰਮਾਤਮਾ ਮੇਂ ਧਰਮ ਰਹਿਤੇ ਹੈਂ ਤੈਸੇ ਹੀ ਸਤਿ, ਅਸਤਿ, ਅਸਥੂਲ, ਸੂਖਸ਼ਮ, ਕਾਰਨ ਕਾਰਜ ਰੂਪ ਜਗਤ, ਮਨ ਮੇਂ ਰਹਿਤਾ ਹੈ। ਜੈਸੇ ਬਰਫ ਮੇਂ ਠੰਢਕ ਔਰ ਆਗ ਮੇਂ ਗਰਮੀ ਰਹਿਤੀ ਹੈ, ਤੈਸੇ ਹੀ ਮਨ ਮੇਂ ਜਗਤ ਹੈ। ਮਨ ਜਗਤ ਔਰ ਜਗਤ ਮਨ ਰੂਪ ਹੈ। ਦੋਨੋਂ ਪ੍ਰਸਪਰ ਏਕ ਹੀ ਹੈਂ। ਏਕ ਕੇ ਨਾਸ਼ ਹੋਨੇ ਸੇ, ਦੂਸਰੇ ਕਾ ਖ਼ੁਦ-ਬ-ਖ਼ੁਦ ਨਾਸ਼ ਹੋ ਜਾਤਾ ਹੈ। ਇਸ ਲੀਏ ਮਨ ਕੇ ਅਭਾਵ ਕਾ ਉਪਾਉ ਹੀ ਪਰਮ ਸੁਖੋਂ ਕਾ ਕਾਰਣ ਹੈ।

# 40. ਮਨਿ ਜੀਤੈ ਜਗੁ ਜੀਤੁ

ਮਨ ਕੇ ਜੀਤਨੇ ਸੇ ਹੀ ਤਮਾਮ ਸੰਸਾਰ ਜੀਤਾ ਜਾਤਾ ਹੈ ਔਰ ਮਨ ਕੇ ਅਭਾਵ ਸੇ ਤਮਾਮ ਸੰਸਾਰ ਕਾ ਅਭਾਵ ਹੋ ਜਾਤਾ ਹੈ। ਜਿਸਮ ਭੀ ਨਹੀਂ ਭਾਸਤਾ।

ਮਨ ਰਿਪ ਜੀਤਾ ਸਭ ਰਿਪ ਜੀਤੇ।
ਮਨ ਰਿਪ ਜੀਤਾ ਸਭ ਰਿਪ ਜੀਤੇ।

**(ਭਰਥਰੀ ਜੀ)**

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥**
**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥**

**(ਜਪੁਜੀ ਸਾਹਿਬ ਪੰਨਾ ੬)**

**ਸਲੋਕੁ ॥ ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ ॥**
**ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ ॥੧॥**

**(ਗਉੜੀ ਬਾਵਨ ਅਖਰੀ ਮਹਲਾ ੫ – ੨੫੮)**

**ਮਨ ਅੰਤਰਿ ਬੋਲੈ ਸਭੁ ਕੋਈ ॥ ਮਨ ਮਾਰੇ ਬਿਨੁ ਭਗਤਿ ਨ ਹੋਈ ॥੨॥**
**ਕਹੁ ਕਬੀਰ ਜੋ ਜਾਨੈ ਭੇਉ ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ ॥੩॥੨੮॥**

**(ਗਉੜੀ ਕਬੀਰ ਜੀ – ੩੨੯)**

# 41. ਸ੍ਰੀ ਗੁਰਦੇਵ ਜੀ ਮਹਾਰਾਜ ਕੀ 39ਵੀਂ ਬਰਸੀ
# ਤ੍ਰੀਕ 21-1-66

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥

(੧੩੬੫)

ਸਲੋਕ ॥ ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ॥੧॥
ਮਃ ੩ ॥ ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ ॥
ਜੇ ਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ ॥
ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥
ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ ॥
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਣੁ ਹੋਇ ॥੨॥

(ਬਿਹਾਗੜੇ ਕੀ ਵਾਰ ਮਹਲਾ ੪ – ੫੫੫)

ਮਨ ਮੇਂ ਬਾਰ ਬਾਰ ਯਹ ਖ਼ਿਆਲ ਆ ਕਰ ਚਿਤ ਕੋ ਵਿਆਕੁਲ ਕਰ ਰਹਾ ਹੈ ਕਿ ਕਬ ਵੋਹ ਸੁਭਾਗਾ ਸਮਾਂ ਆਵੇ ਕਿ ਯੇਹ ਪਾਂਚ ਭੂਤਕ ਸ਼ਰੀਰ ਸੇ ਪ੍ਰਾਣੋਂ ਕਾ ਵਿਯੋਗ ਹੋਕਰ ਵਿਦੇਹ ਭਾਵ ਪ੍ਰਾਪਤ ਹੋ, ਲੇਕਿਨ ਪਤਾ ਨਹੀਂ ਕਿ ਵੋਹ ਵਕਤ ਕਬ ਆਵੇ ਔਰ ਕੈਸੇ ਆਵੇਗਾ। ਮਨ ਉਸ ਵਕਤ ਕਾ ਬਹੁਤ ਹੀ ਸ਼ੌਕ ਸੇ ਇੰਤਜ਼ਾਰ ਕਰ ਰਹਾ ਹੈ। ਐਸੇ ਤੋ ਦੁਨੀਆਦਾਰ ਲੋਗ ਅਪਨੇ ਵਿਵਾਹ ਕੇ ਸਮੇਂ ਕੋ ਭੀ ਸ਼ੌਕ ਸੇ ਇੰਤਜ਼ਾਰ ਨਾ ਕਰ ਰਹੇ ਹੋਂਗੇ ਔਰ ਨਾ ਕੀਆ ਕਰਤੇ ਹੈਂ। ਲੇਕਿਨ ਯੇਹ ਮਨ ਤੋ ਉਨ ਸੇ ਭੀ ਕਈ ਗੁਨਾ ਜ਼ਿਆਦਾ ਸ਼ੌਕ ਸੇ ਅਪਨੀ ਮੌਤ ਕੇ ਇੰਤਜ਼ਾਰ ਮੇਂ ਤੜਪ ਰਹਾ ਹੈ।

"ਲੇਕਿਨ ਖ਼ੁਦਾ ਕੀ ਬਾਤੇਂ ਖ਼ੁਦਾ ਹੀ ਜਾਨੇ"

# ਜਲ ਕਾ ਜਲੁ ਹੂਆ ਰਾਮ

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥**

**(ਬਿਲਾਵਲੁ ਮਹਲਾ ੫ - ੮੪੬)**

ਬ੍ਰਹਮ ਗਿਆਨੀ ਕੀ ਜਿਸ ਵਕਤ ਸ਼ਰੀਰ ਕੀ ਪ੍ਰਾਰਭਧ ਸਮਾਪਤਿ ਹੋਤੀ ਹੈ ਉਸਕੀ ਚੇਤਨ ਸੱਤਾ ਅਪਨੇ ਪਰੀਪੂਰਨ ਸਰੂਪ ਮੇਂ ਇਸ ਤਰ੍ਹਾਂ ਮਿਲ ਜਾਤੀ ਹੈ ਜਿਸ ਤਰ੍ਹਾਂ ਕਿ ਸਮੁੰਦ੍ਰ ਮੇਂ ਪੜੇ ਹੂਏ ਘੜੇ ਕੇ ਅੰਦਰ ਕਾ ਪਾਨੀ ਸਮੁੰਦਰ ਮੇਂ ਪਹਿਲੇ ਹੀ ਲੈਅ ਹੋਤਾ ਹੈ। ਲੇਕਿਨ ਘੜੇ ਕਾ ਖੱਪਰ ਟੂਟਨੇ ਸੇ ਅੰਦਰ ਔਰ ਬਾਹਰ ਕਾ ਭੇਦ ਬਿਲਕੁਲ ਹੀ ਖ਼ਤਮ ਹੋ ਜਾਤਾ ਹੈ ਔਰ ਹਮੇਸ਼ਾ ਹੀ ਵੋਹ ਉਸਮੇਂ ਇਸੀ ਤਰਹ ਸੇ ਰਹਿਤਾ ਹੈ। ਪਰੀਪੂਰਨ, ਅਦ੍ਵੈਤ ਵਸਤੂ ਜੋ ਕਿ ਨਿਰਾਕਾਰ, ਨਿਰਵਿਕਲਪ ਔਰ ਚਿਦਾਕਾਸ਼, ਪਰਮਾਨੰਦ, ਕੇਵਲ ਕੇਵਲੀ ਹੈ। ਵੋਹ ਹੀ ਉਸ ਬ੍ਰਹਮ ਗਿਆਨੀ ਕਾ ਸਰੂਪ ਹੈ ਔਰ ਉਸਕੇ ਸਿਵਾ ਕੁਛ ਭੀ ਨਹੀਂ।

ਭੀਖਾ ਬਾਤ ਅਗੰਮ ਕੀ, ਕਹਿਨ ਸੁਨਨ ਕੀ ਨਾਹਿ।
ਜੋ ਜਾਨੇ ਸੋ ਕਹੇ ਨਾ, ਕਹੇ ਸੁ ਜਾਨੇ ਨਾਹਿ।



ਆਤਮ ਵਸਤੂ ਤੋ ਅਗਮ ਹੈ, ਜਹਾਂ ਨਾ ਬਾਣੀ ਪਹੁੰਚ ਸਕਤੀ ਹੈ ਔਰ ਨਾ ਮਨ ਹੀ ਪਹੁੰਚ ਸਕਤਾ ਹੈ। ਆਤਮਾ ਨਿਰਵਿਕਲਪ ਔਰ ਅਵਾਚ ਹੈ।

**"ਅਚੁੱਤ ਔਰ ਕੁਟਸਥ ਹੈ"**

ਜਬ ਐਸੀ ਅਵਸਥਾ ਹੈ ਔਰ ਜਿਸਕੀ ਐਸੀ ਅਵਸਥਾ ਮੇਂ ਸਥਿਤੀ ਹੈ ਤੋ ਉਸਕੋ ਜ਼ਬਾਨ ਸੇ ਕੈਸੇ ਬਿਆਨ ਕੀਆ ਜਾ ਸਕਤਾ ਹੈ। ਵੋਹ ਤੋ ਗੂੰਗੇ ਕੀ ਮਿਠਾਈ ਕੀ ਤਰਹ ਸੇ ਹੈ।

**ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥੧॥**

**(ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ - ੬੫੯)**

# 42. ਅਵਿੱਦਿਆ

ਅਵਿੱਦਿਆ, ਦ੍ਵੈਤ, ਅਗਿਆਨ, ਮਾਇਆ, ਕੁਦਰਤਿ, ਈਸ਼੍ਵਰੀ ਜਾਦੂ ਔਰ ਮਨ ਏਕ ਹੀ ਚੀਜ਼ ਕੇ ਨਾਮ ਹੈਂ। ਅਵਿੱਦਿਆ ਕਹਤੇ ਹੀ ਉਸਕੋ ਹੈਂ ਜੋ ਕਿ ਹੋਵੇ ਕੁਛ ਨ ਔਰ ਅਨਹੋਤਾ ਹੀ ਦਿਖਾਈ ਦੇਤਾ ਰਹੇ। ਜੈਸੇ ਰੱਸੀ ਮੇਂ ਸਾਂਪ ਜਾਂ ਠੂਠ ਮੇਂ ਚੋਰ ਯਾ ਕੱਲਰ ਮੇਂ ਪਾਨੀ ਅਨਹੋਤਾ ਹੀ ਦਿਖਾਈ ਦੀਆ ਕਰਤਾ ਹੈ, ਐਸੇ ਹੀ ਇਹ ਸੰਸਾਰ ਬ੍ਰਹਮ ਮੇਂ ਅਵਿੱਦਿਆ ਕੇ ਬਲ ਸੇ ਅਨਹੋਤਾ ਹੀ ਦਿਖਾਈ ਦੇ ਰਹਾ ਹੈ।

ਓਅੰ ਸੇ ਬਗੈਰ ਨਾ ਕੁਛ ਥਾ ਹੀ, ਔਰ ਨਾ ਕੁਛ ਹੈ ਹੀ ਔਰ ਨਾ ਹੋਗਾ ਹੀ। ਲੇਕਿਨ ਅਵਿੱਦਿਆ ਨੇ ਇਸਕੀ ਬਜਾਏ ਅਨਹੋਤਾ ਹੀ ਸੰਸਾਰ ਦਿਖਾ ਰਖਾ ਹੈ। ਜਿਸ ਵਕਤ ਬ੍ਰਹਮ ਗਿਆਨ ਯਾ ਬ੍ਰਹਮ ਵਿਦਿਆ ਕੇ ਬਲ ਸੇ ਇਸ ਅਵਿੱਦਿਆ ਕੋ ਖ਼ਤਮ ਕਰ ਦੀਆ ਜਾਤਾ ਹੈ ਉਸੀ ਵਕਤ ਅਸਲੀਅਤ ਪ੍ਰਗਟ ਹੋ ਜਾਤੀ ਹੈ ਔਰ ਸਿਰਫ ਏਕ ਨਿਰਾਕਾਰ ਨਿਰਵਿਕਲਪ, ਪਰਮਾਨੰਦ, ਚਿੰਨ੍ਹ ਮਾਤ੍ਰ, ਚਿਦਾਕਾਸ਼, ਅਦ੍ਵੈਤ ਔਰ ਕੇਵਲ ਕੇਵਲੀ ਹੀ ਬਾਕੀ ਰਹਿਤਾ ਹੈ।

॥ ਅਦ੍ਵੈਤੋਹੰ ॥



ਜੈਸੇ ਬੂੰਦ ਭੀ ਪਾਨੀ ਹੈ, ਘੜਾ ਭੀ ਪਾਨੀ ਹੈ, ਕੂੰਆਂ ਭੀ ਪਾਨੀ ਹੈ। ਬਾਵਲੀ ਭੀ ਪਾਨੀ ਹੈ, ਨਦੀ ਭੀ ਪਾਨੀ ਹੈ, ਦਰੀਆਏ ਭੀ ਪਾਨੀ ਹੈ ਔਰ ਸਮੁੰਦ੍ਰ ਭੀ ਪਾਨੀ ਹੈ। ਤੈਸੇ ਹੀ ਮਨ ਸੇ ਲੇਕਰ ਆਕਾਸ਼ ਤੱਕ ਏਕ ਆਤਮਾ ਹੀ ਹੈ ਔਰ ਕੁਛ ਨਹੀਂ। ਏਕ ਆਤਮ ਦੇਵ ਅਪਨੇ ਪਾਂਚ ਸੁਭਾਵੋਂ ਦੁਆਰਾ ਕਲੋਲ ਕਰ ਰਹਾ ਹੈ। ਆਕਾਸ਼ ਆਤਮਾ ਕਾ ਪਰੀਪੂਰਣ ਸੁਭਾਵ ਹੈ। ਹਵਾ ਚੇਤਨ ਸੁਭਾ ਹੈ ਔਰ ਆਗ ਪ੍ਰਕਾਸ਼ ਸੁਭਾਵ ਹੈ। ਜਲ ਸਰਬਆਤਮ ਸੁਭਾਵ ਹੈ ਔਰ ਪ੍ਰਿਥਵੀ ਕੁਟਸਥ ਸੁਭਾ ਹੈ। ਜਗਤ ਮੇਂ ਪਾਂਚ ਤੱਤ ਔਰ ਏਕ ਆਤਮਾ ਹੀ ਹੈ ਯਾਨੀ ਆਤਮਦੇਵ ਅਪਨੇ ਸੁਭਾਵੋਂ ਸੇ ਹੀ ਜਗਤ ਰੂਪ ਹੋ ਰਹਾ ਹੈ, ਇਸ ਲੀਏ ਸਭ ਆਤਮਾ ਹੀ ਆਤਮਾ ਹੈ ਜੋ ਕਿ ਨਿਰਾਕਾਰ, ਨਿਰਵਿਕਲਪ ਔਰ ਪਰਮਾਨੰਦ ਹੈ।

# 43. ਜਗਤ ਅਵਿੱਦਿਆ ਰੂਪ ਹੈ ਔਰ ਆਤਮਾ ਨਿਰਦ੍ਵੰਦ ਹੈ

ਜਗਤ ਔਰ ਇਸਕੇ ਪਦਾਰਥ, ਸ਼ਰੀਰ ਔਰ ਇਸਕੇ ਸੁਖ ਔਰ ਦੁਖ ਤੋਂ ਸਿਰਫ ਅਵਿੱਦਿਆ ਰਚਿਤ ਹੀ ਹੈਂ ਔਰ ਇੰਦ੍ਰ ਜਾਲ ਕੀ ਤਰਹ ਸੇ ਹੈਂ। ਜਾਦੂ ਕੇ ਤਮਾਸ਼ੇ ਸੇ ਅਗਰ ਧਨ, ਐਸ਼ਵਰਜ, ਇਸਤ੍ਰੀ, ਪੁਤ੍ਰ ਵਗੈਰਾ ਬੜ੍ਹਤੇ ਹੈਂ, ਤੋ ਕਿਆ ਖੁਸ਼ੀ ਹੈ ਔਰ ਅਗਰ ਇਹ ਨਾਸ ਹੋ ਜਾਵੇਂ ਤੋ ਕਿਆ ਗ਼ਮੀ ਹੈ। ਕਿਉਂਕਿ ਯੇਹ ਤੋ ਜਾਦੂ ਕੇ ਬਲ ਸੇ ਹੀ ਬੜ੍ਹਤੇ ਔਰ ਘਟਤੇ ਸੇ ਨਜ਼ਰ ਆਤੇ ਹੈਂ। ਅਵਿੱਦਿਆ ਕਹਿਤੇ ਹੀ ਉਸਕੋ ਹੈਂ ਕਿ ਹੋਵੇ ਕੁਛ ਨਾ ਔਰ ਅਨਹੋਤਾ ਹੂਆ ਹੀ ਨਜ਼ਰ ਆਵੇ ਯਾ ਔਰ ਕਾ ਔਰ ਨਜ਼ਰ ਆਵੇ। ਇਸੀ ਤਰ੍ਹਾਂ ਸੇ ਕ੍ਰੋੜਹਾਂ ਬ੍ਰਹਮਾਂਡ ਤੋ ਸਿਰਫ ਈਸ਼ਵਰੀ ਮਾਇਆ ਕਾ ਹੀ ਖੇਲ ਹੈ ਔਰ ਕੁਛ ਨਹੀਂ, ਮਨ ਸੇ ਹੀ ਦਿਖਾਈ ਦੇਤਾ ਹੈ। ਅਪਨਾ ਸਰੂਪ ਆਤਮਾ ਤੋ ਏਕ ਰਸ ਹੈ। ਜਿਸਮੇਂ ਸੰਕਲਪ ਕਾ ਨਾਮੋ ਨਿਸ਼ਾਨ ਤੱਕ ਨਹੀਂ ਔਰ ਅਚੁੱਤ ਔਰ ਕੁਟਸਥ ਨਿਰਵਿਕਲਪ ਹੈ। ਹੇਮਸ਼ਾ ਹੀ ਸਮਾਧਿ ਰੂਪ ਹੈ।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥**

**(ਗਉੜੀ ਸੁਖਮਨੀ ਮਃ ੫ – ੨੮੧)**



**ਆਵਨ ਜਾਨੁ ਇਕੁ ਖੇਲੁ ਬਨਾਇਆ ॥ ਆਗਿਆਕਾਰੀ ਕੀਨੀ ਮਾਇਆ ॥**

**(ਗਉੜੀ ਸੁਖਮਨੀ ਮਃ ੫ – ੨੯੪)**

**ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥੧॥**

**(ਗਉੜੀ ਕਬੀਰ ਜੀ – ੩੨੫)**

**ਬਾਜੀਗਰਿ ਜੈਸੇ ਬਾਜੀ ਪਾਈ ॥ ਨਾਨਾ ਰੂਪ ਭੇਖ ਦਿਖਲਾਈ ॥**
**ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥੧॥**

**(ਰਾਗੁ ਸੂਹੀ ਮਹਲਾ ੫ ਘਰੁ ੧ – ੭੩੬)**

